# ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ



ਪ੍ਰਕਾਸ਼ਕ:
ਡਾ. ਇੰਦਰਜੀਤ ਕੌਰ, ਮੁੱਖ ਸੇਵਿਕਾ,
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ।
ਫ਼ੋਨ : 0183-2584586, 2584713, ਫੈਕਸ: 0183-2584586
E-mail: pingalwara57@gmail.com
website:www. pingalwara.org

# ਅਪੀਲ

ਸੇਵਕ ਕਉ ਸੇਵਾ ਬਨਿ ਆਈ ॥
ਹੁਕਮੁ ਬੂਝਿ ਪਰਮ ਪਦੁ ਪਾਈ ॥

ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਦੇ ਮਾਹੌਲ ਵਿੱਚ ਅਤੇ ਗੁਰਬਾਣੀ ਦੀ ਸਿੱਖਿਆ 'ਤੇ ਚੱਲਦਿਆਂ ਹੋਇਆਂ ਭਗਤ ਪੂਰਨ ਸਿੰਘ ਜੀ ਨੇ ਜੋ ਲਾਹੌਰ ਵਿਖੇ ਨਿਸ਼ਕਾਮ ਸੇਵਾ ਦਾ ਕੰਮ ਆਰੰਭ ਕੀਤਾ ਸੀ, ਉਸ ਨੂੰ ਅੰਮ੍ਰਿਤਸਰ ਪਹੁੰਚ ਕੇ ਅਮਲੀ ਜਾਮਾ ਪਹਿਨਾਇਆ ਗਿਆ। ਦੇਸ਼ ਦੀ ਵੰਡ ਸਮੇਂ 18 ਅਗਸਤ 1947 ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਰਫਿਊਜੀ ਕੈਂਪ ਵਿੱਚ ਪੁੱਜ ਕੇ ਭਗਤ ਜੀ ਨੇ ਦੁਖੀ ਮਨੁੱਖਤਾ ਦੀ ਸੇਵਾ ਬੜੀ ਸਿੱਦਤ ਨਾਲ ਆਰੰਭ ਕਰ ਦਿੱਤੀ ਜੋ ਕਿ ਹੈਜ਼ੇ ਦੀ ਵਜ੍ਹਾ ਕਾਰਨ ਉਸ ਵੇਲੇ ਦੀ ਲੋੜ ਬਣ ਗਈ ਸੀ। ਇਸ ਤੋਂ ਪਿੱਛੋਂ ਉਹਨਾਂ ਨੇ ਕਦੀ ਪਿੱਛੇ ਤੋਂ ਕੇ ਨਹੀਂ ਵੇਖਿਆ ਅਤੇ ਮੌਜੂਦਾ ਰੂਪ ਵਿੱਚ ਪਿੰਗਲਵਾੜਾ ਬਣਨ ਤਕ ਇਸ ਦੇ ਬਾਨੀ ਨੂੰ ਦਿਨ ਰਾਤ ਇਕ ਕਰਕੇ ਸਖ਼ਤ ਘਾਲਣਾ ਘਾਲਣੀ ਪਈ। ਪਿੰਗਲਵਾੜਾ ਵਿੱਚ ਇਸ ਵੇਲੇ 1712 ਲਾਚਾਰ ਰੋਗੀ ਹਨ, ਜਿਨ੍ਹਾਂ ਦੀ ਬਿਨਾਂ ਧਰਮ, ਜਾਤ, ਨਸਲ ਜਾਂ ਰੰਗ ਦੇ ਵਿਤਕਰੇ ਦੇ ਸੇਵਾ ਸੰਭਾਲ ਕੀਤੀ ਜਾਂਦੀ ਹੈ। ਇਹਨਾਂ ਵਿੱਚ ਲਾਚਾਰ, ਅਪਾਹਿਜ, ਬਿਮਾਰ ਅਤੇ ਪਾਗਲ ਔਰਤਾਂ, ਮਰਦ, ਬੱਚੇ ਅਤੇ ਬੁੱਢੇ ਸ਼ਾਮਲ ਹਨ। ਇਹਨਾਂ ਵਿੱਚੋਂ ਕੁਝ ਨਾ ਠੀਕ ਹੋਣ ਵਾਲੇ ਅਤੇ ਭਿਆਨਕ ਰੋਗਾਂ ਤੋਂ ਗ੍ਰਸਤ ਰੋਗੀ ਸ਼ਾਮਲ ਹਨ।

ਇਸ ਤੋਂ ਇਲਾਵਾ, ਬਹੁਤ ਸਾਰਾ ਸਾਹਿਤ ਛਾਪ ਕੇ ਮੁਫ਼ਤ ਵੰਡਿਆ ਜਾਂਦਾ ਹੈ। ਗਰੀਬ ਬੱਚਿਆਂ ਨੂੰ ਮੁਫ਼ਤ ਵਿੱਦਿਆ ਦਿੱਤੀ ਜਾਂਦੀ ਹੈ। ਅਪਾਹਿਜਾਂ ਨੂੰ ਮੁਫ਼ਤ ਬਣਾਵਟੀ ਅੰਗ ਲਗਾਏ ਜਾਂਦੇ ਹਨ ਅਤੇ ਵਾਤਾਵਰਣ ਦੀ ਸੰਭਾਲ ਅਤੇ ਸ਼ੁੱਧਤਾ ਲਈ ਸਰਕਾਰੀ ਅਤੇ ਸਾਂਝੀਆਂ ਥਾਵਾਂ 'ਤੇ ਮੁਫ਼ਤ ਰੁੱਖ ਲਗਾਏ ਜਾਂਦੇ ਹਨ, ਇਤਿਆਦਿ।

ਪਿੰਗਲਵਾੜੇ ਦਾ ਰੋਜ਼ ਦਾ ਖ਼ਰਚ ਸਾਢੇ ਛੇ ਲੱਖ ਰੁਪਏ ਤੋਂ ਵੀ ਵੱਧ ਹੈ ਜੋ ਕਿ ਦਾਨੀ ਸੱਜਣਾਂ ਅਤੇ ਪਿੰਗਲਵਾੜੇ ਦੇ ਹਿਤੈਸ਼ੀਆਂ ਵੱਲੋਂ ਦਿੱਤੇ ਦਾਨ ਅਤੇ ਸਹਾਇਤਾ ਨਾਲ ਚਲਦਾ ਹੈ। ਦਾਨੀ ਸੱਜਣਾਂ ਨੂੰ ਸਨਿਮਰ ਅਪੀਲ ਕੀਤੀ ਜਾਂਦੀ ਹੈ ਕਿ ਸੰਸਥਾ ਨੂੰ ਮਨੀਆਰਡਰ, ਬੈਂਕ ਡਰਾਫਟ ਅਤੇ ਚੈੱਕ ਰਾਹੀਂ ਦਾਨ ਭੇਜਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਇਸ ਸ਼ੁੱਭ ਕੰਮ ਨੂੰ ਜਾਰੀ ਰੱਖਿਆ ਜਾਵੇ।

ਡਾ. ਇੰਦਰਜੀਤ ਕੌਰ,
ਮੁੱਖ ਸੇਵਿਕਾ,
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ।

# ਭਾਰੇ ਫ਼ਿਕਰਾਂ

ਭਾਰੇ ਫ਼ਿਕਰਾਂ ਨਾਲ ਜਿਊਣ ਦੇ ਹਾਲਾਤ ਪੈਦਾ ਹੋ ਚੁੱਕੇ ਹਨ, ਦੁਨੀਆਂ ਦੇ ਬੰਦਿਓ ! ਤੁਸੀਂ ਇਹਨਾਂ ਹਾਲਾਤਾਂ ਨੂੰ ਲਗਾਤਾਰ ਹਰ ਪਲ ਹੋਰ ਵੱਧ ਤੋਂ ਵੱਧ ਵਿਗਾੜਦੇ ਜਾ ਰਹੇ ਹੋ। ਅਮਨ ਤੇ ਖ਼ੁਸ਼ਹਾਲੀ ਨਾਲ ਜਿਊਣ ਲਈ ਤੁਹਾਨੂੰ ਭਾਰੇ ਫ਼ਿਕਰਾਂ ਨਾਲ ਜਿਊਣਾ ਪਵੇਗਾ । ਜਿਹੜੇ ਬੰਦੇ ਅਜਿਹਾ ਨਹੀਂ ਕਰਿਆ ਕਰਦੇ ਉਹ ਭਾਰੀਆਂ ਸਜ਼ਾਵਾਂ ਭੁਗਤਿਆ ਕਰਦੇ ਹਨ। ਜੇ ਤੁਸੀਂ ਭਾਰੇ ਫ਼ਿਕਰਾਂ ਨਾਲ ਜਿਊਂਦੇ ਹੋਏ ਸੰਸਾਰ ਦੇ ਵਿਗੜ ਰਹੇ ਹਾਲਾਤ ਦੀ ਵੱਧ ਤੋਂ ਵੱਧ ਜਾਣਕਾਰੀ ਪ੍ਰਾਪਤ ਨਹੀਂ ਕਰੋਗੇ ਤਾਂ ਤੁਹਾਡੀਆਂ ਇਨ੍ਹਾਂ ਅਣਗਹਿਲੀਆਂ ਦੀਆਂ ਸਜ਼ਾਵਾਂ ਤੁਹਾਨੂੰ ਮਿਲਣੀਆਂ ਹਨ ਤੇ ਤੁਹਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਮਿਲਣਗੀਆਂ । ਇਕ ਸਜ਼ਾ ਭਾਰੇ ਅੰਨ-ਸੰਕਟ ਦੀ ਹੋਵੇਗੀ। ਡੇਢ ਕਰੋੜ ਬੰਦੇ ਹਰ ਸਾਲ ਭੁੱਖ ਨਾਲ ਮਰਨਗੇ, ਸੌ ਸਾਲ ਉਹ ਕਾਲ ਜਾਵੇਗਾ, ਮੌਸਮ ਬਦਲ ਜਾਣਗੇ, ਬਰਫ਼ਾਨੀ ਯੁੱਗ ਆ ਜਾਵੇਗਾ, ਧਰਤੀ ਰੇਤਾ ਹੋ ਜਾਵੇਗੀ । ਉਨ੍ਹਾਂ ਸਾਰੀਆਂ ਗੱਲਾਂ ਦਾ ਭੇਦ ਪਾਉਣ ਲਈ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਵੋ ਤੇ ਉੱਥੋਂ ਇਨ੍ਹਾਂ ਸਾਰੀਆਂ ਗੱਲਾਂ 'ਤੇ ਵਿਸਥਾਰ ਨਾਲ ਚਾਨਣਾ ਪਾਉਣ ਵਾਲੇ ਮੁਫ਼ਤ ਵੰਡੇ ਜਾ ਰਹੇ ਪਿੰਗਲਵਾੜੇ ਦੇ ਇਸ਼ਤਿਹਾਰਾਂ ਅਤੇ ਮੁਫ਼ਤ ਦਿੱਤੇ ਜਾ ਰਹੇ ਸਾਹਿਤ (Literature) ਨੂੰ ਪੜ੍ਹੋ । ਇਹੋ ਇਕੋ ਇਕ ਰਸਤਾ ਤੁਹਾਡੇ ਬਚਣ ਦਾ ਹੈ ।

—ਭਗਤ ਪੂਰਨ ਸਿੰਘ



ਤਤਕਰਾ



ਫੋਟਾ ਛਪਿੰਚ.

ਅਪ੍ਰੈਲ 2016 ਨੂੰ ਪਹਿਲੀ ਵਾਰ ਛਪਿਆ 10,000




ਸੰਪਾਦਕ : ਡਾ. ਇੰਦਰਜੀਤ ਕੌਰ

ਪ੍ਰਕਾਸ਼ਕ : ਡਾ. ਇੰਦਰਜੀਤ ਕੌਰ,

ਪ੍ਰਧਾਨ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ।

ਫੋਨ : 0183-2584586, 2584713, ਫੈਕਸ: 0183-2584586

E-mail: pingalwara57@gmail.com

website:www. pingalwara.org

ਛਾਪਕ: ਪੂਰਨ ਪ੍ਰਿੰਟਿੰਗ ਪ੍ਰੈਸ (ਮਾਨਾਂਵਾਲਾ ਬ੍ਰਾਂਚ ਪਿੰਗਲਵਾੜਾ) ਅੰਮ੍ਰਿਤਸਰ।

# ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ

—ਡਾ: ਸੁਰਜੀਤ ਸਿੰਘ ਗਿੱਲ

ਪਾਣੀ ਜੀਵਨ ਦਾ ਧੁਰਾ ਹੈ । ਕੋਈ ਵੀ ਜੀਵ ਪਾਣੀ ਤੋਂ ਬਿਨਾਂ ਆਪਣੀ ਹੋਂਦ ਬਰਕਰਾਰ ਨਹੀਂ ਰੱਖ ਸਕਦਾ । ਗੁਰਬਾਣੀ ਵਿਚ ਪਾਣੀ ਨੂੰ ਪਿਤਾ ਦਾ ਦਰਜਾ ਦਿੱਤਾ ਗਿਆ ਹੈ । ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਵਾਰ ਪਾਣੀ ਦੀ ਮਹੱਤਤਾ ਬਾਰੇ ਗੁਰੂ ਸਾਹਿਬਾਨ ਦੇ ਫ਼ਰਮਾਨ ਮਿਲਦੇ ਹਨ । ਮਿਸਾਲ ਵਜੋਂ :

"ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥
ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥"

(ਅੰਗ ੧੩੩)

"ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥"

(ਅੰਗ ੧੨੮੩)

"ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥"

(ਅੰਗ ੪੭੨)

ਕੁਦਰਤ ਨੇ ਪੰਜਾਬ ਨੂੰ ਪੰਜਾਂ ਦਰਿਆਵਾਂ ਅਤੇ ਧਰਤੀ ਹੇਠਲੇ ਸਵੱਛ ਪਾਣੀ ਦੀ ਬਖ਼ਸ਼ਿਸ਼ ਕੀਤੀ । ਕਦੇ ਕਿਸੇ ਨੇ ਸੋਚਿਆ ਵੀ ਨਹੀਂ ਸੀ ਕਿ ਪੰਜਾਬ ਵਾਸੀਆਂ ਦੀਆਂ ਗ਼ਲਤੀਆਂ ਸਦਕਾ ਇਸ ਹਰਿਆਲੀ ਧਰਤੀ ਨੂੰ ਮਾਰੂਥਲ ਬਣਨ ਦੇ ਰਾਹ 'ਤੇ ਤੁਰਨ ਲਈ ਮਜਬੂਰ ਹੋਣਾ ਪਵੇਗਾ । ਅੱਜ ਹਰ ਪੰਜਾਬੀ ਦਾ ਫ਼ਰਜ਼ ਹੈ ਕਿ ਧਰਤੀ ਹੇਠਲੇ ਪਾਣੀ ਦੇ ਖ਼ਾਤਮੇ ਨੂੰ ਠੱਲ੍ਹ ਪਾ ਕੇ ਪੰਜਾਬ ਨੂੰ ਤਬਾਹੀ ਤੋਂ ਬਚਾਵੇ। ਇਸ ਮਕਸਦ ਲਈ ਵਰਤਮਾਨ ਸੰਕਟ ਦੇ ਕਾਰਨਾਂ ਬਾਰੇ ਅਤੇ ਇਸ ਸੰਕਟ ਨੂੰ ਰੋਕਣ ਬਾਰੇ ਵਿਗਿਆਨਕ ਸੋਚ 'ਚੋਂ ਨਿਕਲੇ ਢੰਗ ਤਰੀਕੇ ਅਪਨਾਉਣ ਤੋਂ ਬਿਨਾਂ

ਕੋਈ ਹੋਰ ਚਾਰਾ ਨਹੀਂ । ਆਉ, ਸਭ ਤੋਂ ਪਹਿਲਾਂ ਇਸ ਸੰਕਟ ਦੇ ਪਿਛੋਕੜ ਵੱਲ ਨਜ਼ਰ ਮਾਰੀਏ ।

ਪੰਜਾਬ ਦੇ ਮਿਹਨਤੀ ਅਤੇ ਸੂਝਵਾਨ ਕਿਸਾਨਾਂ ਨੇ ਇੱਥੋਂ ਦੀ ਧਰਤੀ ਅਤੇ ਜਲਵਾਯੂ ਦੇ ਅਨੁਕੂਲ ਬਹੁਭਾਂਤੀ ਫ਼ਸਲੀ ਪ੍ਰਣਾਲੀ ਮੁੱਢ-ਕਦੀਮ ਤੋਂ ਅਪਨਾਈ ਹੋਈ ਸੀ । ਕਣਕ ਅਤੇ ਛੋਲਿਆਂ ਤੋਂ ਇਲਾਵਾ ਤੇਲ ਬੀਜ ਹਾੜ੍ਹੀ ਦੀਆਂ ਮੁੱਖ ਫ਼ਸਲਾਂ ਸਨ ; ਜਦ ਕਿ ਸਾਉਣੀ ਵਿਚ ਕਪਾਹ, ਮੱਕੀ, ਬਾਜਰਾ, ਕਮਾਦ ਅਤੇ ਦਾਲਾਂ ਆਦਿ ਦੀ ਕਾਸ਼ਤ ਹਰ ਕਿਸਾਨ ਆਪਣੀ ਪ੍ਰੀਵਾਰਕ ਲੋੜ ਮੁਤਾਬਕ ਕਰਦਾ ਸੀ । ਸੂਬੇ ਵਿਚ ਕਾਸ਼ਤ ਅਧੀਨ 42 ਲੱਖ ਹੈਕਟੇਅਰ ਰਕਬੇ ਵਿਚੋਂ ਸੰਨ 1960-61 ਦੌਰਾਨ ਝੋਨੇ ਹੇਠ ਸਿਰਫ਼ ਦੋ ਲੱਖ ਸਤਾਈ ਹਜ਼ਾਰ ਹੈਕਟੇਅਰ ਰਕਬਾ ਸੀ । ਅਸਲੀਅਤ ਵਿਚ ਏਨੀ ਜ਼ਮੀਨ ਹੀ ਝੋਨੇ ਲਈ ਢੁਕਵੀਂ ਸੀ । ਦੇਸ਼ ਦੀ ਵੰਡ ਨੂੰ ਲੈ ਕੇ ਸੰਨ 1947 ਵਿਚ ਆਈ ਆਜ਼ਾਦੀ ਤੋਂ ਬਾਅਦ ਨਿਰੰਤਰ ਵਧਦੀ ਹੋਈ ਆਬਾਦੀ ਦਾ ਢਿੱਡ ਭਰਨ ਲਈ ਕਣਕ ਅਤੇ ਚੌਲਾਂ ਦੀ ਜ਼ਰੂਰਤ ਵਧਦੀ ਗਈ। ਇਨ੍ਹਾਂ ਫ਼ਸਲਾਂ ਦਾ ਝਾੜ ਵਧਾਉਣ ਲਈ ਕਿਸਾਨਾਂ ਨੂੰ ਉਤਸ਼ਾਹਿਤ ਕਰਨ ਹਿੱਤ ਦਿੱਤੇ ਗਏ ਸਮਰਥਨ ਮੁੱਲ ਦੇ ਫਲਸਰੂਪ ਝੋਨੇ ਹੇਠ ਰਕਬਾ ਪਿਛਲੀ ਅੱਧੀ ਸਦੀ ਦੌਰਾਨ ਖ਼ਤਰਨਾਕ ਹਦ ਤਕ ਵਧ ਗਿਆ । ਇੱਥੋਂ ਤਕ ਕਿ ਰੇਤਲੇ ਟਿੱਬਿਆਂ ਨੂੰ ਪੱਧਰਾ ਕਰਕੇ ਉੱਥੇ ਵੀ ਝੋਨਾ ਬੀਜ ਕੇ ਸਿਰਫ਼ ਧਰਤੀ ਮਾਂ ਨਾਲ ਹੀ ਧੱਕਾ ਨਹੀਂ ਕੀਤਾ ਗਿਆ ਸਗੋਂ ਧਰਤੀ ਹੇਠਲੇ ਪਾਣੀ ਨੂੰ ਪਾਤਾਲ ਤਕ ਹੇਠ ਪਹੁੰਚਾਉਣ ਦਾ ਆਤਮਘਾਤੀ ਕਦਮ ਵੀ ਨੀਤੀ-ਘਾੜਿਆਂ, ਵਿਗਿਆਨੀਆਂ ਤੇ ਕਿਸਾਨਾਂ ਨੇ ਚੁੱਕਿਆ । ਹੁਣ ਬਿਜਾਈ ਹੇਠ ਕੁੱਲ ਰਕਬੇ ਦਾ ਤਕਰੀਬਨ 60 ਫ਼ੀ ਸਦੀ ਰਕਬਾ ਜੋ 26 ਲੱਖ ਹੈਕਟੇਅਰ ਬਣਦਾ ਹੈ, ਹਰ ਸਾਲ ਝੋਨੇ ਦੀ ਫ਼ਸਲ ਹੇਠ ਹੁੰਦਾ ਹੈ । ਇਸ ਨੂੰ ਪਾਲਣ ਲਈ 12 ਲੱਖ ਟਿਊਬਵੈੱਲ ਲਗਾਤਾਰ ਤਿੰਨ

ਮਹੀਨੇ ਦੇ ਸਮੇਂ ਤੋਂ ਉੱਪਰ ਚਲ ਕੇ ਧਰਤੀ ਹੇਠਲੇ ਪਾਣੀ ਨੂੰ ਝੋਨੇ ਦੇ ਖੇਤਾਂ 'ਚ ਸੂਰਜ ਦੇਵਤੇ ਅੱਗੇ ਵਿਛਾ ਦਿੰਦੇ ਹਨ ਜੋ ਅੰਗਿਆਰ ਸੁੱਟ ਕੇ, ਇਸ ਪਾਣੀ ਨੂੰ ਉਡਾ ਕੇ, ਸਾਡੇ ਕੋਲੋਂ ਸਦਾ ਲਈ ਖੋਹ ਲੈਂਦਾ ਹੈ । ਵਿਗਿਆਨੀਆਂ ਦੇ ਅਨੁਮਾਨ ਮੁਤਾਬਕ ਇਕ ਕਿਲੋ ਝੋਨਾ ਪੈਦਾ ਕਰਨ ਲਈ ਤਿੰਨ ਹਜ਼ਾਰ ਤੋਂ ਚਾਰ ਹਜ਼ਾਰ ਲਿਟਰ ਪਾਣੀ ਬਰਬਾਦ ਹੋ ਜਾਂਦਾ ਹੈ । ਦੂਜੇ ਲਫ਼ਜ਼ਾਂ ਵਿਚ ਧਰਤੀ ਹੇਠੋਂ ਖਿੱਚਿਆ ਇਹ ਪਾਣੀ ਦੁਬਾਰਾ ਵਾਪਸ ਨਹੀਂ ਜਾਂਦਾ । ਆਪਣੇ ਸਾਧਨਾਂ ਦੀ ਸੁਚੱਜੀ ਵਰਤੋਂ ਕਰਨ ਦੀ ਸਿੱਖਿਆ ਦੇਣ ਸਮੇਂ ਬਜ਼ੁਰਗ ਅਕਸਰ ਇਹ ਕਹਿੰਦੇ ਸਨ ਕਿ ਬਿਨਾਂ ਅਕਲਾਂ ਤੋਂ ਖੂਹ ਖ਼ਾਲੀ ਹੋ ਜਾਂਦੇ ਹਨ । ਅੱਜ ਅਸੀਂ ਸੱਚੀ-ਮੁੱਚੀ ਖੂਹ ਖ਼ਾਲੀ ਕਰ ਲਏ ਹਨ । ਸਾਲ 1990-91 ਵਿਚ ਝੋਨੇ ਹੇਠ 20 ਲੱਖ ਹੈਕਟੇਅਰ ਰਕਬਾ ਸੀ ਜੋ ਸਾਲ 1960-61 ਨਾਲੋਂ ਦਸ ਗੁਣਾਂ ਵਧ ਚੁਕਿਆ ਸੀ । ਆਉਣ ਵਾਲੇ ਸੰਕਟ ਨੂੰ ਭਾਂਪਦਿਆਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੇ ਪੰਜਾਬ ਦੇ ਪਾਣੀ ਦੇ ਸੋਮਿਆਂ ਦੇ ਨਿਘਾਰ ਬਾਰੇ ਵਿਚਾਰ ਕਰਨ ਲਈ ਅਤੇ ਸੁਝਾਅ ਦੇਣ ਲਈ ਪੰਜ ਵਿਗਿਆਨੀਆਂ ਦੀ ਕਮੇਟੀ ਬਣਾਈ । ਇਸ ਕਮੇਟੀ ਨੇ ਪਹਿਲਾਂ ਸੰਨ 1990 ਵਿਚ ਅਤੇ ਫਿਰ ਸੰਨ 1993 ਵਿਚ ਸੋਧੀ ਹੋਈ ਰਿਪੋਰਟ ਪੇਸ਼ ਕੀਤੀ । ਇਸ ਰਿਪੋਰਟ 'ਚ ਕਮੇਟੀ ਨੇ ਸਾਫ਼ ਸ਼ਬਦਾਂ 'ਚ ਚਿਤਾਵਨੀ ਦਿੱਤੀ ਕਿ ਸਾਡਾ ਪਾਣੀ ਦਾ ਭੰਡਾਰ ਘਾਟੇ ਵਿਚ ਚਲ ਰਿਹਾ ਹੈ । ਕਮੇਟੀ ਅਨੁਸਾਰ ਸਿੰਜਾਈ ਦੇ ਗ ਪਾਣੀ ਦੀ ਉਪਲਬਧਤਾ 3.12 ਮਿਲੀਅਨ ਹੈਕਟੇਅਰ ਮੀਟਰ ਸੀ ਜਦ ਕਿ ਲੋੜ 4.90 ਮਿਲੀਅਨ ਹੈਕਟੇਅਰ ਮੀਟਰ ਦੀ ਸੀ । ਲੋੜ ਨਾਲੋਂ 1.78 ਮਿਲੀਅਨ ਹੈਕਟੇਅਰ ਮੀਟਰ ਪਾਣੀ ਦੀ ਘਾਟ ਸੀ । ਕਮੇਟੀ ਅਨੁਸਾਰ ਜੇ ਸਮੇਂ ਸਿਰ ਇਲਾਜ ਨਾ ਕੀਤਾ ਗਿਆ ਤਾਂ ਸੂਬੇ ਵਿਚ ਪਾਣੀ ਦਾ ਗੰਭੀਰ ਸੰਕਟ ਪੈਦਾ ਹੋ ਸਕਦਾ ਹੈ ਜਿਸ ਨਾਲ ਨਜਿੱਠਣ ਲਈ

ਮੱਛੀ-ਮੋਟਰਾਂ ਦੀ ਲੋੜ ਪਵੇਗੀ ਜਿਨ੍ਹਾਂ ਨੂੰ ਚਲਾਉਣ ਲਈ ਬਿਜਲੀ ਦੀ ਜ਼ਰੂਰਤ ਵੀ ਵਧ ਜਾਵੇਗੀ । ਪੱਚੀ ਸਾਲ ਪਹਿਲਾਂ ਦਿੱਤੀ ਇਸ ਚਿਤਾਵਨੀ 'ਤੇ ਅਮਲ ਕਰਨ ਦੀ ਥਾਂ ਅਸੀਂ ਝੋਨੇ ਹੇਠ ਰਕਬਾ ਜੋ ਸੰਨ 1990-91 ਵਿਚ 20 ਲੱਖ ਹੈਕਟੇਅਰ ਸੀ, ਤੋਂ ਵਧਾ ਕੇ ਸੰਨ 1990-2000 ਵਿਚ 26 ਲੱਖ ਹੈਕਟੇਅਰ ਤਕ ਲੈ ਗਏ; ਜੋ ਕੋਸ਼ਿਸ਼ਾਂ ਦੇ ਬਾਵਜੂਦ ਨਹੀਂ ਘਟ ਰਿਹਾ । 'ਇਕ ਪਹਿਲਾਂ ਕਮਲੀ ਦੂਜਾ ਪੈ ਗਈ ਸਿਵਿਆਂ ਦੇ ਰਾਹ' ਦੀ ਕਹਾਵਤ ਅਨੁਸਾਰ ਸਾਡੇ ਕਿਸਾਨਾਂ ਨੇ ਵਿਗਿਆਨੀਆਂ ਦੀ ਰਾਏ ਦੇ ਉਲਟ ਸਿਫ਼ਾਰਸ਼ ਕੀਤੇ ਸਮੇਂ ਤੋਂ ਇਕ ਤੋਂ ਡੇਢ ਮਹੀਨਾ ਪਹਿਲਾਂ ਝੋਨਾ ਬੀਜਣ ਦੀ ਪਿਰਤ ਪਾ ਕੇ ਆਪਣੀ ਪੈਰੀਂ ਆਪ ਕੁਹਾੜਾ ਮਾਰਿਆ। ਪਹਿਲਾਂ ਫ਼ਲੈਟ ਰੇਟ ਤੇ ਫਿਰ ਮੁਫ਼ਤ ਬਿਜਲੀ ਨੇ ਬਲਦੀ 'ਤੇ ਤੇਲ ਪਾਉਣ ਦਾ ਕੰਮ ਕੀਤਾ । ਝੋਨੇ ਦੀ ਫ਼ਸਲ ਵਿਚ ਪਹਿਲੇ 15 ਦਿਨ ਤੋਂ ਬਾਅਦ ਪਾਣੀ ਖੜ੍ਹਾ ਰੱਖਣ ਦੀ ਲੋੜ ਨਹੀਂ । ਸਿਰਫ਼ ਏਨਾ ਹੀ ਖ਼ਿਆਲ ਰੱਖਣਾ ਚਾਹੀਦੇ ਕਿ ਜ਼ਮੀਨ ਗਿੱਲੀ ਰਹੇ ਅਤੇ ਸੁੱਕ ਕੇ ਤਰੇੜਾਂ ਨਾ ਪਾਟਣ; ਪਰ ਇਸ ਸਿਫ਼ਾਰਸ਼ ਨੂੰ ਵੀ ਸਾਡੇ ਕਿਸਾਨਾਂ ਨੇ ਨਜ਼ਰ-ਅੰਦਾਜ਼ ਕੀਤਾ ਤੇ ਪਾਣੀ ਦੀ ਅੰਨ੍ਹੇਵਾਹ ਵਰਤੋਂ ਕੀਤੀ, ਲੋੜ ਨਾਲੋਂ ਤਕਰੀਬਨ ਡੇਢ ਗੁਣਾਂ ਵੱਧ ਪਾਣੀ ਵਰਤਦੇ ਰਹੇ ।

ਪਾਣੀ ਸੰਕਟ ਲਈ ਸਿਰਫ਼ ਕਿਸਾਨ ਹੀ ਜ਼ਿੰਮੇਵਾਰ ਨਹੀਂ; ਉਹ ਤਾਂ ਵਿਚਾਰੇ ਆਰਥਿਕ ਮਜਬੂਰੀਆਂ ਤੇ ਹਾਲਾਤ ਦੇ ਸ਼ਿਕਾਰ ਹਨ । ਸ਼ਹਿਰੀ ਵੀਰ ਵੀ ਕਿਸੇ ਗੱਲੋਂ ਘੱਟ ਗੁਨਾਹਗਾਰ ਨਹੀਂ । ਜਦ ਹੱਥ ਨਾਲ ਨਲਕਾ ਗੇੜ ਕੇ ਨਹਾਉਣਾ ਪੈਂਦਾ ਸੀ ਤਾਂ ਚੰਗੇ ਭਲੇ ਇਕ ਬਾਲਟੀ ਨਾਲ ਨਹਾ ਲੈਂਦੇ ਸਨ, ਪਰ ਹੁਣ ਸਾਡੇ ਸ਼ਹਿਰੀ ਵੀਰ ਜਾਂ ਭੈਣਾਂ ਜਿੰਨਾ ਚਿਰ ਬਾਥਰੂਮ 'ਚ ਰਹਿੰਦੇ ਹਨ, ਓਨਾ ਚਿਰ ਹੀ ਟੂਟੀ ਲਗਾਤਾਰ ਚਾਲੂ ਰੱਖਦੇ ਹਨ । ਦੰਦਾਂ 'ਤੇ ਬੁਰਸ਼ ਕਰਨ ਸਮੇਂ ਵੀ ਟੂਟੀ ਨੂੰ ਬੰਦ ਨਾ ਕਰਨ ਦਾ

ਫ਼ੈਸ਼ਨ ਬਣ ਗਿਆ ਹੈ । 'ਪੈਸਾ ਖੋਟਾ ਆਪਣਾ ਬਾਣੀਏ ਨੂੰ ਕੀ ਦੋਸ਼' ਕਹਾਵਤ ਮੁਤਾਬਕ ਮੇਰੇ ਆਪਣੇ ਘਰ ਅਸੀਂ ਪ੍ਰੀਵਾਰ ਦੇ 6 ਮੈਂਬਰ 2 ਹਜ਼ਾਰ ਲਿਟਰ ਪਾਣੀ ਰੋਜ਼ ਖਪਾ ਦੇਂਦੇ ਹਾਂ । ਅਸੀਂ ਅਜੇ ਲੋਕਾਂ ਨਾਲੋਂ ਘੱਟ ਵਰਤਦੇ ਹਾਂ । ਇਕ ਅਖ਼ਬਾਰ ਦੀ ਖ਼ਬਰ ਮੁਤਾਬਕ ਪੱਤਰਕਾਰਾਂ ਨੇ ਜਦ ਕੇਂਦਰ ਦੇ ਇਕ ਸੀਨੀਅਰ ਮੰਤਰੀ ਤੋਂ ਕੋਕਾ-ਕੋਲਾ ਫ਼ੈਕਟਰੀ ਵੱਲੋਂ ਵਰਤੇ ਜਾਂਦੇ ਪਾਣੀ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਟਾਲਾ ਵੱਟਣ ਵਿਚ ਹੀ ਭਲਾ ਸਮਝਿਆ । ਅਨੇਕਾਂ ਕਾਰਖ਼ਾਨੇ ਸਿਰਫ਼ ਪਾਣੀ ਦੀ ਦੁਰਵਰਤੋਂ ਹੀ ਨਹੀਂ ਕਰ ਰਹੇ ਸਗੋਂ ਉਸਨੂੰ ਆਰਸੈਨਿਕ ਵਰਗੀ ਜ਼ਹਿਰ ਨਾਲ ਗੰਦਾ ਕਰਕੇ, ਧਰਤੀ ਹੇਠ ਭੇਜ ਕੇ ਜਾਂ ਗੰਦੇ ਨਾਲਿਆਂ ਰਾਹੀਂ ਦਰਿਆਵਾਂ 'ਚ ਪਾ ਕੇ ਮਨੁੱਖਤਾ ਦਾ ਘਾਣ ਕਰ ਰਹੇ ਹਨ । ਮੀਂਹ ਦੇ ਪਾਣੀ ਨੂੰ ਵੀ ਧਰਤੀ ਹੇਠ ਰੀਚਾਰਜ ਕਰਨ ਦੇ ਕੋਈ ਠੋਸ ਉਪਰਾਲੇ ਨਹੀਂ ਕੀਤੇ ਜਾ ਰਹੇ ।

ਉਪਰੋਕਤ ਅਣਗਹਿਲੀਆਂ ਦੇ ਸਾਨੂੰ ਗੰਭੀਰ ਸਿੱਟੇ ਭੁਗਤਣੇ ਪੈ ਰਹੇ ਹਨ। ਜੇ ਅਜੇ ਵੀ ਨਾ ਸੰਭਲੇ ਤਾਂ ਇਸ ਹਰਿਆਲੀ ਧਰਤੀ ਦੇ ਮਾਰੂਥਲ ਬਣਨ ਦੀ ਭਵਿੱਖਬਾਣੀ ਅਸਲੀਅਤ 'ਚ ਬਦਲ ਜਾਵੇਗੀ । ਸੰਨ 1950, 1955 ਅਤੇ ਫਿਰ 1962 ਵਿਚ ਆਏ ਹੜ੍ਹਾਂ ਕਾਰਨ ਤਕਰੀਬਨ ਇਕ ਚੌਥਾਈ ਰਕਬੇ 'ਚ ਆਈ ਸੇਮ ਨੇ ਸ਼ਾਇਦ ਸਾਨੂੰ ਅਵੇਸਲੇ ਕਰ ਦਿੱਤਾ । ਸੰਨ 1964 ਵਿਚ 23 ਫ਼ੀ ਸਦੀ ਰਕਬੇ 'ਚ ਧਰਤੀ ਹੇਠਲਾ ਪਾਣੀ 5 ਫ਼ੁਟ ਤੋਂ ਉੱਪਰ ਸੀ, 24 ਫ਼ੀ ਸਦੀ ਰਕਬੇ ਵਿਚ 5 ਤੋਂ 10 ਫ਼ੁੱਟ ਦੀ ਡੂੰਘਾਈ 'ਤੇ ਸੀ । 11 ਫ਼ੀ ਸਦੀ ਰਕਬੇ 'ਚ 10 ਤੋਂ 20 ਫ਼ੁੱਟ ਡੂੰਘਾ ਸੀ ਅਤੇ 42 ਫ਼ੀ ਸਦੀ ਰਕਬੇ 'ਚ ਪਾਣੀ 20 ਫ਼ੁੱਟ ਤੋਂ ਹੇਠ ਸੀ । ਇਸ ਤੋਂ ਬਾਅਦ ਜਿਵੇਂ ਜਿਵੇਂ ਝੋਨੇ ਹੇਠ ਰਕਬਾ ਵਧਦਾ ਗਿਆ, ਤਿਵੇਂ ਤਿਵੇਂ ਧਰਤੀ ਹੇਠਲਾ ਪਾਣੀ ਹੇਠਾਂ ਜਾਂਦਾ ਰਿਹਾ । ਸੰਨ 1993 ਤੋਂ 2004 ਦੌਰਾਨ

ਹਰ ਸਾਲ ਔਸਤਨ 55 ਸੈਂਟੀਮੀਟਰ ਦੀ ਦਰ ਨਾਲ ਪਾਣੀ ਹੇਠ ਜਾਂਦਾ ਰਿਹਾ; ਪਰ ਸੰਨ 2005 ਵਿਚ ਪਾਣੀ 74 ਸੈਂਟੀਮੀਟਰ ਹੇਠ ਗਿਆ। ਮਾਹਰਾਂ ਅਨੁਸਾਰ ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ 'ਚ ਸੰਨ 1973 ਵਿਚ ਸਿਰਫ਼ 3 ਫ਼ੀ ਸਦੀ ਰਕਬੇ 'ਚ ਪਾਣੀ 30 ਫੁੱਟ ਤੋਂ ਜ਼ਿਆਦਾ ਡੂੰਘਾ ਸੀ, ਪਰ ਸੰਨ 2003 'ਚ 90 ਫ਼ੀ ਸਦੀ ਰਕਬੇ 'ਚ ਪਾਣੀ ਇਸ ਡੂੰਘਾਈ ਤਕ ਪਹੁੰਚ ਗਿਆ। ਇਕ ਹੋਰ ਅੰਦਾਜ਼ੇ ਅਨੁਸਾਰ ਸੰਨ 1993 'ਚ ਕੇਂਦਰੀ ਜ਼ਿਲ੍ਹਿਆਂ 'ਚ ਸਿਰਫ਼ 2 ਫ਼ੀ ਸਦੀ ਰਕਬੇ ਵਿਚ ਪਾਣੀ 70 ਫੁੱਟ ਤੋਂ ਹੇਠ ਸੀ ਜਦ ਕਿ ਸੰਨ 2003 'ਚ 20 ਫ਼ੀ ਸਦੀ ਰਕਬਾ ਇਸ ਗੰਭੀਰ ਸੰਕਟ ਹੇਠ ਆ ਗਿਆ। ਮਾਹਰਾਂ ਨੇ ਇਸ ਤੋਂ ਅੱਗੇ ਦੀ ਹੋਰ ਵੀ ਡਰਾਉਣੀ ਤਸਵੀਰ ਪੇਸ਼ ਕੀਤੀ ਹੈ। ਅੱਜ ਤੋਂ ਇਕ ਦਹਾਕੇ ਸ਼ਾਇਦ ਭਾਵ ਕਿ ਸੰਨ 2023 ਤਕ ਮੋਗਾ ਅਤੇ ਸੰਗਰੂਰ ਜ਼ਿਲ੍ਹਿਆਂ ਦੇ ਸਾਰੇ ਰਕਬੇ ਵਿਚ, ਪਟਿਆਲਾ, ਜ਼ਿਲ੍ਹੇ ਦੇ 80 ਫ਼ੀ ਸਦੀ ਰਕਬੇ 'ਚ, ਲੁਧਿਆਣਾ ਦੇ 70 ਫ਼ੀ ਸਦੀ ਰਕਬੇ 'ਚ, ਜਲੰਧਰ ਅਤੇ ਕਪੂਰਥਲਾ ਜ਼ਿਲ੍ਹਿਆਂ ਦੇ 60 ਫ਼ੀ ਸਦੀ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ 25 ਫ਼ੀ ਸਦੀ ਰਕਬੇ 'ਚ ਧਰਤੀ ਹੇਠਲਾ ਪਾਣੀ 70 ਤੋਂ 160 ਫੁੱਟ ਦੀ ਡੂੰਘਾਈ ਤਕ ਨਿਘਰ ਜਾਵੇਗਾ। ਮੋਗਾ ਅਤੇ ਸੰਗਰੂਰ ਜ਼ਿਲ੍ਹਿਆਂ 'ਚ ਤਾਂ ਕੁਝ ਇਲਾਕਿਆਂ ਵਿਚ ਪਾਣੀ 200 ਤੋਂ 400 ਫੁੱਟ ਦੀ ਡੂੰਘਾਈ ਤਕ ਵੀ ਪਹੁੰਚ ਸਕਦਾ ਹੈ। ਇਨ੍ਹਾਂ ਜ਼ਿਲ੍ਹਿਆਂ ਦੇ ਕੁਝ ਚੋਣਵੇਂ ਬਲਾਕਾਂ 'ਚ ਤਾਂ ਸੈਂਟਰਲ ਗਰਾਊਂਡ ਵਾਟਰ ਅਥਾਰਟੀ ਵੱਲੋਂ ਮੌਜੂਦਾ ਟਿਊਬਵੈੱਲਾਂ ਦੀ ਰਜਿਸਟ੍ਰੇਸ਼ਨ ਕਰਵਾਉਣ ਅਤੇ ਨਵੇਂ ਟਿਊਬਵੈੱਲ ਲਾਉਣ ਦੀ ਪਾਬੰਦੀ ਦੇ ਹੁਕਮ ਵੀ ਜਾਰੀ ਹੋ ਚੁੱਕੇ ਹਨ। ਇਹ ਗੱਲ ਵੱਖਰੀ ਹੈ ਕਿ ਇਨ੍ਹਾਂ ਹੁਕਮਾਂ 'ਤੇ ਸਖ਼ਤੀ ਨਾਲ ਅਮਲ ਨਹੀਂ ਕੀਤਾ ਜਾ ਰਿਹਾ। ਮਾਹਰਾਂ ਨੇ ਇਹ ਵੀ ਸ਼ੱਕ

ਜ਼ਾਹਰ ਕੀਤਾ ਹੈ ਕਿ ਕੇਂਦਰੀ ਜ਼ਿਲ੍ਹਿਆਂ 'ਚ ਪਾਣੀ ਡੂੰਘਾ ਜਾਣ ਕਾਰਨ ਦੱਖਣੀ ਪੱਛਮੀ ਜ਼ਿਲ੍ਹਿਆਂ ਦਾ ਮਾੜਾ ਪਾਣੀ ਕੇਂਦਰੀ ਜ਼ਿਲ੍ਹਿਆਂ ਵੱਲ ਵਹਿ ਪਵੇਗਾ । ਇਸ ਦੇ ਫਲਸਰੂਪ ਡੂੰਘਾਈ 'ਚੋਂ ਖਿੱਚਿਆ ਪਾਣੀ ਸਿੰਜਾਈ ਯੋਗ ਨਹੀਂ ਹੋਵੇਗਾ ਤੇ ਜ਼ਮੀਨ ਵਿਚ ਕੱਲਰ ਪੈਦਾ ਕਰ ਦੇਵੇਗਾ। ਮੋਗਾ ਜ਼ਿਲ੍ਹੇ ਦੇ ਨਿਹਾਲ ਸਿੰਘ ਵਾਲਾ ਬਲਾਕ 'ਚ ਤਾਂ ਇਹ ਭਿਆਨਕ ਸਿੱਟੇ ਸਾਹਮਣੇ ਆਉਣੇ ਵੀ ਸ਼ੁਰੂ ਹੋ ਗਏ ਹਨ । ਇਸ ਬਲਾਕ 'ਚ ਸੰਨ 1997 ਵਿਚ ਧਰਤੀ ਹੇਠਲਾ ਪਾਣੀ 40 ਫੁੱਟ ਡੂੰਘਾ ਸੀ ਤੇ ਸਿਰਫ਼ ਦਸਵਾਂ ਹਿੱਸਾ ਪਾਣੀ ਮਾੜਾ ਸੀ; ਪਰ ਸੰਨ 2004 ਵਿਚ ਪਾਣੀ ਦੀ ਡੂੰਘਾਈ 70 ਫੁੱਟ 'ਤੇ ਪਹੁੰਚ ਗਈ ਜਿਸ ਵਿਚੋਂ ਤਕਰੀਬਨ ਇਕ ਤਿਹਾਈ ਪਾਣੀ ਸਿੰਜਾਈ ਯੋਗ ਨਹੀਂ । ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਅਗੇਤਾ ਝੋਨਾ ਲਾਉਣ ਦੀ ਆਦਤ ਨੇ ਪਾਣੀ ਦੇ ਹੇਠ ਜਾਣ ਦੀ ਰਫ਼ਤਾਰ ਤੇਜ਼ ਕੀਤੀ। ਪੰਜਾਬ ਖੇਤੀਬਾੜੀ ਯੂਨੀਵਰਸਿਟੀ 'ਚ ਕੀਤੀਆਂ ਖੋਜਾਂ ਨੇ ਸਿੱਧ ਕਰ ਦਿੱਤਾ ਹੈ ਕਿ 10 ਮਈ ਨੂੰ ਝੋਨਾ ਲਾਉਣ ਨਾਲ ਪਾਣੀ 60 ਸੈਂਟੀਮੀਟਰ ਹੇਠਾਂ ਜਾਂਦਾ ਹੈ । 20 ਮਈ ਨੂੰ ਝੋਨਾ ਲਾਉਣ ਨਾਲ ਪਾਣੀ 50 ਸੈਂਟੀਮੀਟਰ, 30 ਮਈ ਨੂੰ ਝੋਨਾ ਲਾਉਣ ਨਾਲ ਪਾਣੀ 20 ਸੈਂਟੀਮੀਟਰ ਹੇਠਾਂ ਜਾਂਦਾ ਹੈ; ਪਰ 15 ਜੂਨ ਤੋਂ ਬਾਅਦ ਕੋਈ ਨੁਕਸਾਨ ਨਹੀਂ। ਜਦ ਕੋਈ ਪ੍ਰੀਵਾਰ ਦਾ ਵਿਹਲੜ ਨੌਜੁਆਨ ਸਾਰਾ ਦਿਨ ਅਵਾਰਾਗਰਦੀ ਕਰ ਕੇ ਘਰ ਮੁੜਦਾ ਤਾਂ ਬਜ਼ੁਰਗ ਉਸਨੂੰ ਅਕਸਰ ਪੁੱਛਦੇ ਸਨ, "ਉਏ ਕਿਹੜੇ ਸਮੁੰਦਰਾਂ ਦੀ ਅੱਗ ਬੁਝਾਉਂਦਾ ਆਇਆ ਹੈਂ ?" ਅੱਜ ਸੱਚੀਮੁੱਚੀ ਪੰਜਾਬ ਦੇ ਪਾਣੀਆਂ ਨੂੰ ਸਾੜ ਰਹੇ ਹਾਂ । ਹੇਠ ਲਿਖੀਆਂ ਸਤਰਾਂ ਪੰਜਾਬ ਵਿਚ ਪਾਣੀ ਦੇ ਸੰਕਟ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦੀਆਂ ਹਨ :

"ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ, ਲਉ ਅਕਲ ਦੇ ਨਾਲ ਬੁਝਾ ਵੀਰੋ ।
ਲਾਖਾਂ ਲੱਖਾਂ ਟਿਊਬਲਾਂ ਧਰਤ ਵਿੰਨ੍ਹੀ, ਦਿੱਤਾ ਧਰਤ ਦੇ ਉੱਤੇ ਵਿਛਾ ਵੀਰੋ ।
ਸੂਰਜ ਦੇਵਤੇ ਐਸੇ ਅੰਗਿਆਰ ਸੁੱਟੇ, ਦਿੱਤਾ ਵਿਚ ਅਸਮਾਨ ਉਡਾ ਵੀਰੋ ।
ਸਾਡੇ ਪਾਣੀ ਗਵਾਂਢੀਆਂ ਖੂਬ ਲੁੱਟੇ, ਸਾਰੇ ਕਾਇਦੇ ਕਾਨੂੰਨ ਭੁਲਾ ਵੀਰੋ ।
ਉਹੀ ਕਰਨ ਬੁਰਾਈ ਪੰਜਾਬੀਆਂ ਦੀ, ਭੁੱਖ ਜਿਨ੍ਹਾਂ ਦੀ ਦਿੱਤੀ ਮਿਟਾ ਵੀਰੋ ।
ਇਸ ਝੋਨੇ ਪੰਜਾਬ ਨੂੰ ਖਾ ਜਾਣਾ, ਜੋ ਰਹੇ ਚਿੰਬੜ ਕਰੂ ਤਬਾਹ ਵੀਰੋ ।
ਹੱਥ ਜੋੜ ਕੇ ਬੇਨਤੀ ਸਦਾ ਕਰਦਾ, ਰਕਬਾ ਝੋਨੇ ਦਾ ਦਿਉ ਘਟਾ ਵੀਰੋ ।
ਮੰਨਿਆਂ ਆਮਦਨ ਝੋਨੇ ਤੋਂ ਵੱਧ ਹੁੰਦੀ, ਪਾਣੀ ਲਿਆ ਪਾਤਾਲ ਨੂੰ ਲਾ ਵੀਰੋ ।
ਪੰਦਰਾਂ ਜੂਨ ਤੋਂ ਬੀਜ ਪਹਿਲਾਂ, ਕੀਤਾ ਆਪਣਾ ਆਪ ਜਿਬ੍ਹਾ ਵੀਰੋ ।
ਪਾਣੀ ਰਿਹਾ ਨਾ, ਇੱਥੇ ਨਹੀਂ ਕੋਈ ਰਹਿਣਾ, ਕੌੜਾ ਸੱਚ ਕਿਉਂ ਰਹੇ ਭੁਲਾ ਵੀਰੋ ।
ਪਾਣੀ ਪਿਤਾ ਨੂੰ ਸਾਂਭੋ ਸਪੂਤ ਬਣ ਕੇ, ਧਰਤ ਮਾਤਾ ਹੈ ਰਹੀ ਕੁਰਲਾ ਵੀਰੋ ।
ਕੀਤੀ ਬਹੁਤ ਅਣਗਹਿਲੀ ਹੈ ਹੁਣ ਤੀਕਰ, ਗਿਆ ਸੰਭਲਣ ਦਾ ਵੇਲੜਾ ਆ ਵੀਰੋ ।
ਕਈ ਸਾਲਾਂ ਤੋਂ ਕਹਿਣ ਵਿਗਿਆਨ ਵਾਲੇ, ਤੁਸੀਂ ਮੰਨਦੇ ਕਿਉਂ ਨਹੀਂ ਸਲਾਹ ਵੀਰੋ !
ਜੇ ਪਾਣੀ ਦੀ ਵਰਤੋਂ ਨਾ ਘਟਾਈ ਆਪਾਂ, ਮਾਰੂਥਲ ਬਣ ਜੂ ਹਰਿਆ ਘਾਹ ਵੀਰੋ ।
ਚੌਲ ਬੀਜ ਕੇ ਭੁੱਖੇ ਰਜਾਉਣ ਖ਼ਾਤਰ, ਬੜਾ ਲਿਆ ਹੈ ਤੁੰਗਾ ਲੁਟਾ ਵੀਰੋ ।
ਮਾਰੋ ਕੁਝ ਹੰਭਲੇ, ਬਾਕੀ ਹੋਰ ਮਾਰੋ, ਲਉ ਪਾਣੀ ਕਾਨੂੰਨ ਬਚਾਅ ਵੀਰੋ ।
ਅੱਜ ਮੌਕੇ ਨੂੰ ਜੇਕਰ ਸੰਭਾਲਿਆ ਨਾ, ਹੋ ਜਾਵਾਂਗੇ ਅਸੀਂ ਤਬਾਹ ਵੀਰੋ ।

ਝੋਨੇ ਹੇਠਲਾ ਰਕਬਾ ਘਟਾਉਣਾ ਏਨਾ ਸੌਖਾ ਨਹੀਂ ਜਿੰਨਾ ਸੌਖਾ ਸੁਝਾਅ ਦੇਣਾ ਹੈ । ਆਪਣੇ ਆਪ ਨੂੰ ਕਿਸਾਨ ਦੀ ਹਾਲਤ 'ਚ ਪਾ ਕੇ ਵੇਖੀਏ ਤਾਂ ਉਸ ਦੀ ਮਜ਼ਬੂਰੀ ਸਾਫ਼ ਜ਼ਾਹਰ ਹੋ ਜਾਂਦੀ ਹੈ । ਝੋਨੇ ਦੇ ਬਦਲ ਵਿਚ ਦੂਜੀਆਂ ਫ਼ਸਲਾਂ ਜਿਵੇਂ ਮੱਕੀ, ਦਾਲਾਂ, ਕਪਾਹ, ਮੂੰਗਫ਼ਲੀ ਆਦਿ ਦਾ ਨਾ ਤਾਂ ਪੂਰਾ ਮੁੱਲ ਮਿਲਦਾ ਹੈ, ਨਾ ਹੀ ਸੁਚੱਜਾ ਮੰਡੀਕਰਨ

ਹੈ । ਮਿਸਾਲ ਦੇ ਤੌਰ 'ਤੇ ਖਪਤਕਾਰ ਨੂੰ ਦਾਲਾਂ 100 ਰੁਪਏ ਕਿਲੋ ਤੋਂ ਵੱਧ ਮਿਲਦੀਆਂ ਹਨ ਤੇ ਕਿਸਾਨਾਂ ਪੱਲੇ ਇਸ ਦਾ ਤੀਜਾ ਹਿੱਸਾ ਹੀ ਪੈਂਦਾ ਹੈ। ਝੋਨਾ ਤਾਂ ਕਿਸਾਨ ਲਈ ਸੱਪ ਦੇ ਮੂੰਹ ਕੋੜ੍ਹਕਿਰਲੀ ਵਾਲੀ ਗੱਲ ਹੈ । ਉਹ ਪਾਣੀ ਮੁੱਕਣ ਕਾਰਨ ਦਸ ਜਾਂ ਪੰਦਰਾਂ ਸਾਲ ਬਾਅਦ ਦੀ ਮੌਤ ਨਾਲੋਂ ਅੱਜ ਭੁੱਖ ਨਾਲ ਮਰਨ ਨੂੰ ਟਾਲਣਾ ਬਿਹਤਰ ਸਮਝਦਾ ਹੈ । ਇਨ੍ਹਾਂ ਗੱਲਾਂ ਦੇ ਮੱਦੇਨਜ਼ਰ ਡੂੰਘੀ ਸੋਚ ਵਿਚਾਰ ਤੋਂ ਬਾਅਦ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੇ ਸਾਲ 2005 ਦੇ ਅਖ਼ੀਰ ਵਿਚ "ਪਾਣੀ ਬਚਾਉ ਪੰਜਾਬ ਬਚਾਉ" ਮੁਹਿੰਮ ਸ਼ੁਰੂ ਕੀਤੀ ਸੀ । ਇਸ ਤਹਿਤ ਕਿਸਾਨਾਂ ਨੂੰ ਉਹ ਸੁਝਾਅ ਦਿੱਤੇ ਗਏ ਜਿਨ੍ਹਾਂ 'ਤੇ ਉਹ ਬਿਨਾਂ ਕਿਸੇ ਸਰਕਾਰੀ ਮਦਦ ਦੇ ਜਾਂ ਮੰਡੀਕਰਨ ਦੇ ਢਾਂਚੇ ਦੀ ਨਿਰਭਰਤਾ 'ਤੇ ਅਮਲ ਕਰ ਸਕਦੇ ਸਨ । ਸਮੇਂ ਸਿਰ ਝੋਨਾ ਬੀਜਣ ਬਾਰੇ ਜਾਗਰੂਕਤਾ ਫੈਲਾਉਣ ਲਈ ਪੋਸਟਰ ਛਾਪ ਕੇ ਹਰ ਪਿੰਡ, ਹਰ ਚੌਰਾਹੇ ਤੇ ਬੱਸਾਂ, ਟਰੱਕਾਂ, ਟਰਾਲੀਆਂ ਪਿੱਛੇ ਲਾਏ ਗਏ । ਪਾਣੀ ਦੇ ਸੰਕਟ ਬਾਰੇ ਕਿਤਾਬਚੇ ਛਾਪ ਕੇ ਵੰਡੇ ਗਏ । ਇਸ ਵਿਚ ਰੇਡੀਓ, ਟੀ.ਵੀ., ਅਖ਼ਬਾਰਾਂ ਅਤੇ ਪੰਜਾਬ ਸਰਕਾਰ ਦੇ ਮਹਿਕਮਾ ਖੇਤੀਬਾੜੀ ਤੇ ਮਹਿਕਮਾ ਭੂਮੀ-ਸੰਭਾਲ ਤੋਂ ਭਰਪੂਰ ਸਹਿਯੋਗ ਮਿਲਿਆ । ਪੰਜਾਬ ਰਾਜ ਬਿਜਲੀ ਬੋਰਡ ਨੇ ਬਿਜਲੀ ਦੀ ਸਪਲਾਈ ਵੀ ਯੂਨੀਵਰਸਿਟੀ ਦੇ ਵਿਗਿਆਨੀਆਂ ਦੀਆਂ ਸਿਫ਼ਾਰਸ਼ਾਂ ਅਨੁਸਾਰ ਦਿੱਤੀ । ਸਿੱਟੇ ਵਜੋਂ ਸਾਲ 2006 ਅਤੇ ਸਾਲ 2007 'ਚ ਤਕਰੀਬਨ 70 ਫ਼ੀ ਸਦੀ ਰਕਬੇ 'ਚ ਝੋਨੇ ਦੀ ਬਿਜਾਈ ਸਮੇਂ ਸਿਰ ਹੋਈ । ਸਰਕਾਰ ਨੂੰ ਇਹ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਕਾਨੂੰਨ ਅਨੁਸਾਰ ਮਿਥੀ ਤਾਰੀਖ਼ ਤੋਂ ਪਹਿਲਾਂ ਝੋਨਾ ਬੀਜਣ ਦੀ ਆਗਿਆ ਨਾ ਦਿੱਤੀ ਜਾਵੇ । ਇਸ ਤੋਂ ਬਿਨਾਂ ਕਿਸਾਨਾਂ ਨੂੰ ਇਹ ਸੁਝਾਅ ਦਿੱਤਾ ਜਾਵੇ ਕਿ ਮਹਿੰਗੇ ਭਾਅ ਦਾਲਾਂ, ਸਬਜ਼ੀਆਂ ਅਤੇ ਫਲ ਖ਼ਰੀਦਣ ਦੀ ਬਜਾਏ

ਹਰ ਕਿਸਾਨ ਤਿੰਨ ਕਨਾਲ ਰਕਬਾ ਆਪਣੀ ਰਸੋਈ ਪੂਰੀ ਕਰਨ ਲਈ ਰਾਖਵਾਂ ਕਰ ਲਵੇ । ਤਿੰਨ ਕਨਾਲਾਂ ਵਿਚੋਂ 2 ਕਨਾਲਾਂ 'ਚ ਦਾਲਾਂ, ਇਕ ਕਨਾਲ ਵਿਚੋਂ ਸਬਜ਼ੀਆਂ ਤੇ ਉੱਤਰ ਦੱਖਣੀ ਵੱਟ 'ਤੇ ਲਾਏ ਫਲਾਂ ਦੇ ਪੰਜ ਬੂਟੇ ਸਾਰਾ ਸਾਲ ਦੀਆਂ ਲੋੜਾਂ ਪੂਰੀਆਂ ਕਰਨ ਲਈ ਇਕ ਪ੍ਰਵਾਰ ਲਈ ਕਾਫ਼ੀ ਹਨ । ਜੇ ਪੰਜਾਬ ਦੇ ਦਸ ਲੱਖ ਕਿਸਾਨ ਇਸ ਸੁਝਾਅ 'ਤੇ ਅਮਲ ਕਰ ਲੈਣ ਤਾਂ ਸਹਿਜੇ ਹੀ ਚਾਰ ਲੱਖ ਏਕੜ ਜ਼ਮੀਨ ਨੂੰ ਝੋਨੇ ਤੋਂ ਛੁਟਕਾਰਾ ਦੁਆਇਆ ਜਾ ਸਕਦਾ ਹੈ । ਸੋ ਇਸ ਮੁਹਿੰਮ ਨੂੰ ਅੱਗੇ ਤੋਰਨ ਦੀ ਲੋੜ ਹੈ । ਇਨ੍ਹਾਂ ਸੁਝਾਵਾਂ ਤੋਂ ਇਲਾਵਾ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੀਆਂ ਹੇਠ ਲਿਖੀਆਂ ਸਿਫ਼ਾਰਸ਼ਾਂ 'ਤੇ ਅਮਲ ਕਰਨ ਨਾਲ ਪਾਣੀ ਦੇ ਸੰਕਟ 'ਤੇ ਕਾਬੂ ਪਾਇਆ ਜਾ ਸਕਦਾ ਹੈ :

- ਰੇਤਲੀਆਂ ਜ਼ਮੀਨਾਂ 'ਚ ਝੋਨੇ ਦੀ ਕਾਸ਼ਤ ਤੁਰੰਤ ਬੰਦ ਕਰਕੇ ਮੂੰਗਫਲੀ ਤੇ ਦਾਲਾਂ ਦੀ ਕਾਸ਼ਤ ਦੁਬਾਰਾ ਸ਼ੁਰੂ ਕੀਤੀ ਜਾਵੇ ।
- ਝੋਨੇ ਵਾਲੀ ਜ਼ਮੀਨ ਬਿਲਕੁੱਲ ਪੱਧਰ ਹੋਵੇ । ਲੇਜ਼ਰ ਸੁਹਾਗੇ ਦੀ ਮਦਦ ਨਾਲ ਪੱਧਰ ਕੀਤੀ ਜ਼ਮੀਨ ਵਿਚ ਪਾਣੀ ਦੀ ਖਪਤ ਬਹੁਤ ਘਟ ਜਾਂਦੀ ਹੈ।
- ਝੋਨਾ ਲਾਉਣ ਤੋਂ ਬਾਅਦ ਸਿਰਫ਼ 15 ਦਿਨ ਤਕ ਉਸ ਵਿਚ ਪਾਣੀ ਖੜ੍ਹਾ ਰੱਖਣ ਦੀ ਲੋੜ ਹੈ । ਇਸ ਉਪਰੰਤ ਪਹਿਲਾ ਪਾਣੀ ਜਜ਼ਬ ਹੋਣ ਤੋਂ ਦੋ ਦਿਨ ਬਾਅਦ ਸਿੰਜਾਈ ਦੀ ਲੋੜ ਪੈਂਦੀ ਹੈ । ਜ਼ਮੀਨ ਦੀ ਕਿਸਮ ਅਨੁਸਾਰ ਇਹ ਵਕਫ਼ਾ ਘਟਾਇਆ-ਵਧਾਇਆ ਜਾ ਸਕਦਾ ਹੈ; ਪਰ ਧਿਆਨ ਰੱਖਣ ਦੀ ਲੋੜ ਹੈ ਕਿ ਜ਼ਮੀਨ ਵਿਚ ਤਰੇੜਾਂ ਨਾ ਪਾਟਣ ।
- ਝੋਨਾ ਪੱਕਣ ਤੋਂ ਦੋ ਹਫ਼ਤੇ ਪਹਿਲਾਂ ਪਾਣੀ ਦੀ ਲੋੜ ਨਹੀਂ ।
- ਸੂਰਜਮੁਖੀ, ਨਰਮਾ, ਸੋਇਆਬੀਨ ਤੇ ਕਣਕ ਦੀਆਂ ਫ਼ਸਲਾਂ ਨੂੰ ਖ਼ਾਸ ਤੌਰ 'ਤੇ ਦਰਮਿਆਨੀਆਂ ਜਾਂ ਭਾਰੀ ਜ਼ਮੀਨਾਂ ਵਿਚ ਵੱਟਾਂ/ਬੈੱਡਾਂ 'ਤੇ ਬੀਜ ਕੇ

ਖਾਲਾਂ ਵਿਚ ਪਾਣੀ ਲਾਉਣ ਨਾਲ ਪਾਣੀ ਦੀ ਕਾਫ਼ੀ ਬੱਚਤ ਕੀਤੀ ਜਾ ਸਕਦੀ ਹੈ ।

- ਭਾਰੀ ਜ਼ਮੀਨਾਂ ਵਿਚ ਬਿਨਾਂ ਕੱਦੂ ਕੀਤੇ ਵੱਟਾਂ ਜਾਂ ਬੈੱਡ ਬਣਾ ਕੇ ਖਾਲਾਂ ਦੀਆਂ ਸਾਈਡਾਂ 'ਤੇ ਬੋਨਾ ਲਾ ਕੇ ਵੀ ਪਾਣੀ ਦੀ ਬੱਚਤ ਕੀਤੀ ਜਾ ਸਕਦੀ ਹੈ।

- ਫ਼ਸਲਾਂ ਨੂੰ ਪਾਣੀ ਪੰਜਾਬ ਖੇਤੀਬਾੜੀ ਦੀਆਂ ਸਿਫਾਰਸ਼ਾਂ ਅਨੁਸਾਰ ਹੀ ਲਾਉ। ਵਾਧੂ ਪਾਣੀ ਦਾ ਕੋਈ ਫ਼ਾਇਦਾ ਨਹੀਂ । ਮਿਸਾਲ ਦੇ ਤੌਰ 'ਤੇ ਕਣਕ ਨੂੰ ਚਾਰ ਅਤੇ ਸਰ੍ਹੋਂ ਨੂੰ ਇਕ ਜਾਂ ਦੋ, ਅਤੇ ਮੂੰਗਫਲੀ ਨੂੰ ਦੋ ਜਾਂ ਤਿੰਨ ਪਾਣੀ ਹੀ ਕਾਫ਼ੀ ਹਨ । ਮੂੰਗੀ ਮੌਸਮ ਤੇ ਜ਼ਮੀਨ ਅਨੁਸਾਰ ਤਿੰਨ ਤੋਂ ਪੰਜ ਪਾਣੀਆਂ ਨਾਲ ਪਲ ਜਾਂਦੀ ਹੈ ।

- ਮਾਹਰਾਂ ਦੀ ਸਲਾਹ ਨਾਲ ਸਿੰਜਾਈ ਦੀ ਫੁਹਾਰਾ ਜਾਂ ਤੁਪਕਾ ਵਿਧੀ ਵੀ ਅਪਨਾਈ ਜਾ ਸਕਦੀ ਹੈ। ਮੋਗਾ ਜ਼ਿਲ੍ਹੇ ਦੇ ਪਿੰਡ 'ਰਾਊਕੇ ਕਲਾਂ' ਦਾ ਉੱਦਮੀ ਨੌਜਵਾਨ ਕਿਸਾਨ ਜੁਗਰਾਜ ਸਿੰਘ ਤੁਪਕਾ ਸਿੰਜਾਈ ਰਾਹੀਂ ਬੇਮੌਸਮੀਆਂ ਸਬਜ਼ੀਆਂ ਦੀ ਕਾਸ਼ਤ ਕਰਕੇ ਰੱਜਵੀਂ ਕਮਾਈ ਕਰ ਰਿਹਾ ਹੈ ਤੇ ਪਾਣੀ ਵੀ ਬਚਾਅ ਰਿਹਾ ਹੈ । ਹੋਰ ਤਾਂ ਹੋਰ ਉਸ ਦੀ ਬਿਜਲੀ ਦੀ ਮੋਟਰ ਐਨੀ ਘੱਟ ਚਲਦੀ ਹੈ ਕਿ ਪਿਛਲੇ 8-10 ਸਾਲ ਤੋਂ ਇਕ ਵਾਰ ਵੀ ਨਹੀਂ ਸੜੀ, ਨਾ ਹੀ ਕੋਈ ਹੋਰ ਨੁਕਸ ਪਿਆ ਹੈ । ਤੁਪਕਾ ਸਿੰਜਾਈ ਪੰਜਾਬ ਦੇ ਦੱਖਣ-ਪੱਛਮੀ ਜ਼ਿਲ੍ਹਿਆਂ 'ਚ ਬਾਗ਼ਾਂ ਲਈ ਬਹੁਤ ਢੁਕਵੀਂ ਹੈ। ਇਨ੍ਹਾਂ ਜ਼ਿਲ੍ਹਿਆਂ 'ਚ ਧਰਤੀ ਹੇਠਲਾ ਪਾਣੀ ਮਾੜਾ ਹੈ । ਨਹਿਰੀ ਤੇ ਬਰਸਾਤੀ ਪਾਣੀ ਨੂੰ ਟੈਂਕਾਂ 'ਚ ਭੰਡਾਰ ਕਰ ਕੇ ਤੁਪਕਾ ਸਿੰਜਾਈ ਲਈ ਵਰਤਿਆ ਜਾ ਸਕਦਾ ਹੈ । ਇਸੇ ਤਰ੍ਹਾਂ ਹੁਸ਼ਿਆਰਪੁਰ, ਨਵਾਂਸ਼ਹਿਰ, ਰੋਪੜ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਦੇ ਨੀਮ ਪਹਾੜੀ ਇਲਾਕਿਆਂ ਜਿੱਥੇ ਜ਼ਮੀਨ ਉੱਚੀ ਨੀਵੀਂ ਹੈ, ਵਿਚ ਵੀ ਤੁਪਕਾ ਸਿੰਜਾਈ ਰਾਹੀਂ ਬਾਗ਼ ਪਾਲੇ ਜਾ ਸਕਦੇ ਹਨ । ਇਸ ਸੰਬੰਧ ਵਿਚ ਵਧੇਰੇ ਜਾਣਕਾਰੀ ਅਤੇ ਸਹੂਲਤਾਂ

ਲਈ ਪੰਜਾਬ ਸਰਕਾਰ ਦੇ ਭੂਮੀ ਤੇ ਜਲ ਰੱਖਿਆ ਵਿਭਾਗ ਨਾਲ ਸੰਪਰਕ ਕੀਤਾ ਜਾ ਸਕਦਾ ਹੈ ।

* ਕਮਾਦ ਪੂਰਾ ਉੱਗਣ ਤੋਂ ਬਾਅਦ 20-25 ਕੁਇੰਟਲ ਪ੍ਰਤੀ ਏਕੜ ਝੋਨੇ ਦੀ ਪਰਾਲੀ ਜਾਂ ਕਮਾਦ ਦੀ ਖੋਰੀ ਵਿਛਾਉਣ ਨਾਲ ਚਾਰ ਪੰਜ ਪਾਣੀਆਂ ਦੀ ਬੱਚਤ ਕੀਤੀ ਜਾ ਸਕਦੀ ਹੈ ।

* ਇਸ ਤੋਂ ਇਲਾਵਾ ਖਾਲ ਘੜ ਕੇ ਰੱਖਣ ਨਾਲ ਚੂਹਿਆਂ ਦੀਆਂ ਖੁੱਡਾਂ ਬੰਦ ਰੱਖਣ ਨਾਲ, ਖਾਲਾਂ ਪੱਕੀਆਂ ਕਰ ਕੇ ਅਤੇ ਜ਼ਮੀਨ ਹੇਠਲੀਆਂ ਪਾਈਪਾਂ ਦੀ ਵਰਤੋਂ ਨਾਲ ਵੀ ਪਾਣੀ ਦੀ ਕਾਫ਼ੀ ਬੱਚਤ ਕੀਤੀ ਜਾ ਸਕਦੀ ਹੈ ।

ਉਪਰੋਕਤ ਸੁਝਾਵਾਂ ਤੋਂ ਇਲਾਵਾ ਸਰਕਾਰੀ ਪੱਧਰ 'ਤੇ ਯੋਗ ਕਾਨੂੰਨਾਂ ਅਤੇ ਨੀਤੀਆਂ ਰਾਹੀਂ 'ਪਾਣੀ ਬਚਾਉ ਪੰਜਾਬ ਬਚਾਉ' ਦੇ ਪਵਿੱਤਰ ਕਾਰਜ 'ਚ ਠੋਸ ਉਪਰਾਲਿਆਂ ਦੀ ਲੋੜ ਹੈ । ਕੁਝ ਸੁਝਾਅ ਇਸ ਤਰ੍ਹਾਂ ਹਨ :

* ਮਿੱਟੀ ਅਤੇ ਪਾਣੀ ਮਾਹਰਾਂ ਦੀ ਸਲਾਹ ਨਾਲ ਮੀਂਹ ਦਾ ਪਾਣੀ ਜ਼ਮੀਨ ਵਿਚ ਰੀਚਾਰਜ ਕਰਨ ਲਈ ਢੁਕਵੇਂ ਪ੍ਰੋਗਰਾਮ ਉਲੀਕੇ ਜਾਣ। ਮਿਸਾਲ ਦੇ ਤੌਰ 'ਤੇ ਛੱਤਾਂ ਉੱਪਰਲਾ ਮੀਂਹ ਦਾ ਪਾਣੀ ਪਲਾਸਟਿਕ ਪਾਈਪਾਂ ਰਾਹੀਂ ਇਕੱਠਾ ਕਰਕੇ ਇਕ ਟੋਏ ਰਾਹੀਂ ਜ਼ਮੀਨ 'ਚ ਨਿਘਾਰਿਆ ਜਾ ਸਕਦਾ ਹੈ । ਇਸ ਟੋਏ ਦਾ ਡਿਜ਼ਾਈਨ ਪੀ.ਏ.ਯੂ. ਦੇ ਭੂਮੀ ਅਤੇ ਜਲ ਇੰਜੀਨੀਅਰਿੰਗ ਵਿਭਾਗ ਵੱਲੋਂ ਤਿਆਰ ਕੀਤਾ ਗਿਆ ਹੈ ਅਤੇ ਬਹੁਤ ਥਾਵਾਂ 'ਤੇ ਕਾਮਯਾਬੀ ਨਾਲ ਚਲ ਰਿਹਾ ਹੈ । ਯੂਨੀਵਰਸਿਟੀ ਦੇ ਲੁਧਿਆਣਾ ਕੈਂਪਸ 'ਚ ਕਈ ਇਮਾਰਤਾਂ ਦੀ ਛੱਤ ਦੇ ਪਾਣੀ ਨੂੰ ਧਰਤੀ ਵਿਚ ਪਾਉਣ ਲਈ ਅਜਿਹੇ ਟੋਏ ਬਣਾਏ ਗਏ ਹਨ । ਇਸ ਤਰ੍ਹਾਂ ਦਾ ਇਕ ਟੋਆ ਪੀ.ਏ.ਯੂ. ਲੁਧਿਆਣਾ 'ਚ ਡਾ: ਮਹਿੰਦਰ ਸਿੰਘ ਰੰਧਾਵਾ ਲਾਇਬ੍ਰੇਰੀ ਦੇ ਬਿਲਕੁੱਲ ਪਿਛਲੇ ਪਾਸੇ ਹੈ । ਸਰਕਾਰ ਨੂੰ ਚਾਹੀਦਾ ਹੈ

ਕਿ ਢੁਕਵਾਂ ਕਾਨੂੰਨ ਬਣਾ ਕੇ ਸ਼ਹਿਰੀ ਇਲਾਕਿਆਂ 'ਚ ਪਹਿਲਾਂ ਬਣੀਆਂ ਇਮਾਰਤਾਂ/ਘਰਾਂ ਲਈ ਅਜਿਹੇ ਟੋਇਆਂ ਦੀ ਵਿਵਸਥਾ ਕੀਤੀ ਜਾਵੇ ਅਤੇ ਨਵੀਆਂ ਇਮਾਰਤਾਂ ਦੇ ਨਕਸ਼ਿਆਂ ਨੂੰ ਪਾਸ ਕਰਨ ਲਈ ਅਜਿਹੇ ਟੋਇਆਂ ਦੀ ਸ਼ਰਤ ਲਾਜ਼ਮੀ ਰੱਖੀ ਜਾਵੇ । ਪਿੰਡਾਂ 'ਚ ਪੰਚਾਇਤਾਂ ਨੂੰ ਅਧਿਕਾਰ ਦਿੱਤੇ ਜਾਣ ਕਿ ਅਜਿਹੇ ਟੋਏ ਨਾ ਬਣਾਉਣ ਵਾਲਿਆਂ ਨੂੰ ਜੁਰਮਾਨਾ ਕਰ ਸਕਣ । ਇਕ ਸੈਂਟੀਮੀਟਰ ਵਰਖਾ ਤੋਂ 100 ਵਰਗਮੀਟਰ ਛੱਤ ਰਾਹੀਂ ਇਕ ਹਜ਼ਾਰ ਲਿਟਰ ਪਾਣੀ ਰੀਚਾਰਜ ਕੀਤਾ ਜਾ ਸਕਦਾ ਹੈ ।

• ਕਿਸੇ ਵੀ ਇਨਸਾਨ ਨਾਲ ਦੁਸ਼ਮਣੀ ਕਮਾਉਣੀ ਹੋਵੇ ਤਾਂ ਉਸਨੂੰ ਮੁਫ਼ਤਖੋਰ ਬਣਾਉਣਾ ਸਭ ਤੋਂ ਵਧੀਆ ਤਰੀਕਾ ਹੈ । ਸਰਕਾਰ, ਪੰਜਾਬ ਦੇ ਅਣਖੀਲੇ ਕਿਸਾਨਾਂ ਨੂੰ ਮੁਫ਼ਤਖੋਰ ਬਣਾ ਕੇ ਆਪਣੇ ਆਪ ਨੂੰ ਉਨ੍ਹਾਂ ਦੀ ਦੁਸ਼ਮਣ ਸਿੱਧ ਨਾ ਕਰੇ । ਖੇਤੀਬਾੜੀ ਲਈ ਬਿਜਲੀ ਪ੍ਰਤੀ ਯੂਨਿਟ ਦੇ ਹਿਸਾਬ ਨਾਲ ਮੁੱਲ ਦਿੱਤੀ ਜਾਵੇ ਅਤੇ ਵੱਧ ਹੋਏ ਖਰਚੇ ਦੀ ਪੂਰਤੀ ਫ਼ਸਲ ਦੇ ਮੁੱਲ ਵਧਾ ਕੇ ਕੀਤੀ ਜਾਵੇ । ਮੁਫ਼ਤ ਬਿਜਲੀ ਨਾਲ ਕਿਸਾਨਾਂ ਨੂੰ ਤਰਸ ਦੇ ਪਾਤਰ ਬਣਾਉਣ ਦੀ ਥਾਂ ਥਾ-ਇੱਜ਼ਤ ਤਰੀਕੇ ਨਾਲ ਉਨ੍ਹਾਂ ਦੀ ਮਦਦ ਕੀਤੀ ਜਾਵੇ । ਇਸ ਨਾਲ ਝੋਨੇ ਹੇਠ ਰਕਬਾ ਵੀ ਘਟੇਗਾ ਤੇ ਅਗੇਤੇ ਝੋਨੇ ਨੂੰ ਵੀ ਠੱਲ੍ਹ ਪਵੇਗੀ । ਦਸ ਜੂਨ ਤੋਂ ਪਹਿਲਾਂ ਵੀ ਖੇਤੀ ਲਈ ਬਿਜਲੀ ਸਿਰਫ਼ 2-3 ਘੰਟੇ ਦੇਣ ਦੀ ਨੀਤੀ ਵੀ ਸੂਬੇ ਦੇ ਹਿੱਤ ਵਿਚ ਨਹੀਂ । ਇਸ ਤਰ੍ਹਾਂ ਕਰਨ ਨਾਲ ਜੇਠ-ਹਾੜ ਦੀ ਤਪਸ਼ ਨਾਲ ਸਬਜ਼ੀਆਂ ਤੇ ਚਾਰੇ ਦੀਆਂ ਫ਼ਸਲਾਂ ਸੋਕੇ ਦੀ ਮਾਰ ਹੇਠ ਆ ਜਾਂਦੀਆਂ ਹਨ। ਮੁੱਲ ਦੀ ਬਿਜਲੀ ਦੀ ਦੁਰਵਰਤੋਂ ਨਹੀਂ ਹੋਵੇਗੀ ।

• ਝੋਨੇ ਦੀਆਂ ਬਦਲਵੀਆਂ ਫ਼ਸਲਾਂ ਜਿਵੇਂ ਮੱਕੀ, ਮੂੰਗਫਲੀ, ਕਪਾਹ, ਦਾਲਾਂ, ਸਰ੍ਹੋਂ ਆਦਿ ਦਾ ਸਮਰਥਨ ਮੁੱਲ ਸਿਰਫ਼ ਐਲਾਨਿਆ"

ਹੀ ਨਾ ਜਾਵੇ ਸਗੋਂ ਇਨ੍ਹਾਂ ਫ਼ਸਲਾਂ ਲਈ ਨਿੱਗਰ ਮੰਡੀਕਰਨ ਢਾਂਚਾ ਖੜ੍ਹਾ ਕਰ ਕੇ ਇਹ ਯਕੀਨੀ ਬਣਾਇਆ ਜਾਵੇ ਕਿ ਕਿਸਾਨ ਵਾਜਬ ਕੀਮਤ 'ਤੇ ਇਹ ਫ਼ਸਲਾਂ ਵੇਚ ਸਕਣ। ਇਨ੍ਹਾਂ ਫ਼ਸਲਾਂ ਦੀ ਸੋਧ ਲਈ ਢੁਕਵੇਂ ਕਾਰਖ਼ਾਨੇ ਲਾਏ ਜਾਣ ।

• ਜਲਦੀ ਖ਼ਰਾਬ ਹੋਣ ਵਾਲੀ ਪੈਦਾਵਾਰ ਜਿਵੇਂ ਫਲ, ਸਬਜ਼ੀਆਂ ਦੀ ਖ਼ਰੀਦ ਦਾ ਪ੍ਰਬੰਧ ਠੰਢੇ ਟਰੱਕਾਂ ਰਾਹੀਂ ਕਿਸਾਨ ਦੇ ਖੇਤ ਵਿਚੋਂ ਚੁੱਕ ਕੇ ਕੀਤਾ ਜਾਵੇ । ਇਸ ਤੋਂ ਵਿਲਖਣ ਝੋਨੇ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ ।

• ਸ਼ਹਿਰੀਆਂ ਨੂੰ ਪਾਣੀ ਦੀ ਸੰਕੋਚਵੀਂ ਵਰਤੋਂ ਕਰਨ ਬਾਰੇ ਜਾਗਰੂਕ ਕਰਨ ਲਈ ਸਿਰਫ਼ ਮੁਹਿੰਮ ਹੀ ਨਾ ਚਲਾਈ ਜਾਵੇ, ਸਗੋਂ ਘੱਟੋ-ਘੱਟ ਲੋੜਾਂ ਨੂੰ ਮੁੱਖ ਰੱਖ ਕੇ ਪਾਣੀ ਦੀ ਸਪਲਾਈ ਦੀ ਸੀਮਾ ਵੀ ਮਿੱਥੀ ਜਾਵੇ ਅਤੇ ਟੂਟੀਆਂ ਰਾਹੀਂ ਪਾਣੀ ਸਵੇਰੇ ਅਤੇ ਸ਼ਾਮ ਮਿਥੇ ਸਮੇਂ ਅਨੁਸਾਰ ਹੀ ਦਿੱਤਾ ਜਾਵੇ ।

• ਸ਼ਹਿਰੀ ਸੀਵਰੇਜ ਦੇ ਪਾਣੀ ਨੂੰ ਸੋਧ ਕੇ ਸਿੰਜਾਈ ਲਈ ਵਰਤਣ ਦੇ ਯੋਗ ਪ੍ਰਬੰਧ ਕੀਤੇ ਜਾਣ ।

• ਹਾਈਕੋਰਟ ਦੇ ਹੁਕਮਾਂ ਅਨੁਸਾਰ ਕਾਰਖਾਨਿਆਂ ਵੱਲੋਂ ਪਾਣੀ ਨੂੰ ਗੰਦਾ ਕਰਨ ਦੇ ਜੁਰਮ ਨੂੰ ਸਖ਼ਤੀ ਨਾਲ ਰੋਕਿਆ ਜਾਵੇ ।

• ਦਸ ਮਈ ਤੋਂ ਪਹਿਲਾਂ ਝੋਨੇ ਦੀ ਪਨੀਰੀ ਬੀਜਣ 'ਤੇ ਰੋਕ ਲਾਉਣ ਸੰਬੰਧੀ ਆਰਡੀਨੈਂਸ ਜਾਰੀ ਕਰਨਾ ਸਰਕਾਰ ਦਾ ਸ਼ਲਾਘਾਯੋਗ ਕਦਮ ਹੈ । ਇਸ ਤੋਂ ਉਮੀਦ ਬੱਝਦੀ ਹੈ ਕਿ ਸਰਕਾਰ ਉਪਰੋਕਤ ਸੁਝਾਵਾਂ 'ਤੇ ਅਮਲ ਕਰਕੇ ਇਤਿਹਾਸਕ ਕਦਮ ਪੁੱਟੇਗੀ ਅਤੇ ਸਾਬਤ ਕਰ ਦੇਵੇਗੀ ਕਿ ਉਸਨੂੰ ਵੋਟਾਂ ਤੇ ਆਪਣੀ ਕੁਰਸੀ ਨਾਲੋਂ ਪੰਜਾਬ ਜ਼ਿਆਦਾ ਪਿਆਰਾ

ਹੈ । ਪਰ ਉਪਰੋਕਤ ਉਪਰਾਲੇ ਉਹੀ ਸਰਕਾਰ ਕਰ ਸਕਦੀ ਹੈ ਜਿਸ ਨੂੰ ਵੋਟਾਂ ਤੇ ਆਪਣੀ ਕੁਰਸੀ ਨਾਲੋਂ ਪੰਜਾਬ ਜ਼ਿਆਦਾ ਪਿਆਰਾ ਹੋਵੇ ।

ਅਖੀਰ ਵਿਚ ਇਹੋ ਅਪੀਲ ਹੈ ਕਿ 'ਪਾਣੀ ਬਚਾਉ-ਪੰਜਾਬ ਬਚਾਉ' ਦੇ ਪਵਿੱਤਰ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਹੇਠ ਲਿਖੇ ਨਾਹਰਿਆਂ ਦੀ ਗੂੰਜ ਹਰ ਪਿੰਡ, ਹਰ ਗਲੀ ਮੁਹੱਲੇ 'ਚ ਰੇੜ੍ਹੀਏ, ਟੀ.ਵੀ. ਅਤੇ ਅਖ਼ਬਾਰਾਂ ਰਾਹੀਂ ਪਹੁੰਚਾ ਕੇ ਸਾਰਿਆਂ ਦੇ ਕੰਨ ਅਤੇ ਅੱਖਾਂ ਖੋਲ੍ਹ ਦੇਈਏ ।

ਧਰਤੀ ਕੂਕੇ ਪਾਣੀ ਪਾਣੀ, ਹੋ ਨਾ ਜਾਵੇ ਖ਼ਤਮ ਕਹਾਣੀ ।
ਝੋਨੇ ਨਾਲ ਪਿਆਰ ਘਟਾਉ, ਦਾਲਾਂ ਸੋਇਆਬੀਨ ਉਗਾਉ ।
ਜੇ ਪਾਣੀ ਨਹੀਂ ਬਚਾਵਾਂਗੇ ਤਾਂ ਸਦਾ ਪਛਤਾਵਾਂਗੇ।
ਇਕ ਇਕ ਬੂੰਦ ਸਲਾਮਤ ਰੱਖੋ, ਨਹੀਂ ਤਾਂ ਯਾਦ ਕਿਆਮਤ ਰੱਖੋ ।
ਖਿੱਚੀ ਜਾਵੇ ਧਰਤੀ 'ਚੋਂ ਆਬ ਵੀਰਨਾ, ਮਾਰੂਥਲ ਬਣ ਜੂ ਪੰਜਾਬ ਵੀਰਨਾ।

ਡਾਇਰੈਕਟਰ ਪਸਾਰ ਸਿੱਖਿਆ (ਰੀਟਾਇਰਡ)
ਪੀ.ਏ.ਯੂ. ਲੁਧਿਆਣਾ ।
# 93, ਜੀਵਨ ਪ੍ਰੀਤ ਨਗਰ, ਫ਼ਿਰੋਜ਼ਪੁਰ ਰੋਡ, ਲੁਧਿਆਣਾ ।
ਮੋਬਾਈਲ : 98551-30393

—0—

# ਪਾਣੀ ਦੇ ਗੰਭੀਰ ਸੰਕਟ ਵਿਚ ਘਿਰਦੀ ਜਾ ਰਹੀ ਹੈ ਪੰਜ ਪਾਣੀਆਂ ਦੀ ਧਰਤੀ

—ਗੁਰਚਰਨ ਸਿੰਘ ਨੂਰਪੁਰ

ਪੰਜਾਬ ਦੀ ਧਰਤੀ ਕੇਵਲ ਪੰਜ ਦਰਿਆਵਾਂ ਦੀ ਹੀ ਧਰਤੀ ਨਹੀਂ ਸੀ ਬਲਕਿ ਹੋਰ ਵੀ ਕਈ ਛੋਟੀਆਂ ਸਹਾਇਕ ਨਦੀਆਂ/ਨਹਿਰਾਂ ਇਸ ਧਰਤੀ 'ਤੇ ਵਹਿੰਦੀਆਂ ਰਹੀਆਂ ਹਨ । ਪੁਰਾਤਨ ਸੱਭਿਆਤਾਵਾਂ ਦੇ ਹੁਣ ਤਕ ਜੋ ਖੰਡਰਾਤ ਮਿਲੇ ਹਨ, ਉਨ੍ਹਾਂ ਮੁਤਾਬਕ ਇਨ੍ਹਾਂ ਨਦੀਆਂ ਦੇ ਕੰਢਿਆਂ 'ਤੇ ਹੀ ਪਿੰਡ, ਸ਼ਹਿਰ ਵਸਾਏ ਗਏ । ਹੁਣ ਵੀ ਪੰਜਾਬ ਦੇ ਕੁਝ ਕੁ ਨਵੇਂ ਵੱਸੇ ਪਿੰਡਾਂ ਨੂੰ ਛੱਡ ਕੇ ਬਾਕੀ ਦੇ ਸ਼ਹਿਰਾਂ, ਕਸਬਿਆਂ ਦੀ ਭੂਗੋਲਿਕ ਸਥਿਤੀ ਨੂੰ ਜੇਕਰ ਗਹੁ ਨਾਲ ਵੇਖਿਆ ਜਾਵੇ ਤਾਂ ਇਨ੍ਹਾਂ ਦੇ ਨਾਲ ਕਿਸੇ ਸਮੇਂ ਵਗਦੀਆਂ ਰਹੀਆਂ ਨਦੀਆਂ ਦੀ ਨਿਸ਼ਾਨਦੇਹੀ ਸਪੱਸ਼ਟ ਨਜ਼ਰ ਆ ਜਾਂਦੀ ਹੈ । ਨਗਰਾਂ, ਕਸਬਿਆਂ ਦੇ ਨਾਲ-ਨਾਲ ਕਿਸੇ ਸਮੇਂ ਵਗਦੀਆਂ ਰਹੀਆਂ ਨਦੀਆਂ ਦੇ ਹੁਣ ਤਕ ਵੀ ਮਿਲਦੇ ਅਵਸ਼ੇਸ਼ (ਬਚੇ-ਖੁਚੇ) ਇਹ ਦੱਸਦੇ ਹਨ ਕਿ ਕਦੇ ਇਨ੍ਹਾਂ ਵਿਚ ਸਾਰਾ-ਸਾਰਾ ਸਾਲ ਪਾਣੀ ਵਹਿੰਦਾ ਰਹਿੰਦਾ ਸੀ । ਇਸ ਸਦਕਾ ਹੀ ਪੰਜਾਬ ਦੀ ਮਿੱਟੀ ਨੂੰ ਜ਼ਰਖੇਜ਼ ਮਿੱਟੀ ਹੋਣ ਦਾ ਮਾਣ ਪ੍ਰਾਪਤ ਹੋਇਆ ।

ਪੰਜ ਪਾਣੀਆਂ ਦੇ ਦੇਸ਼ ਵਜੋਂ ਜਾਣੀ ਜਾਂਦੀ ਪੰਜਾਬ ਦੀ ਧਰਤੀ ਅੱਜ ਪਾਣੀ ਕਰਕੇ ਉਦਾਸ ਹੈ । ਇੱਥੋਂ ਦੇ ਧਰਤੀ ਹੇਠਲੇ ਪਾਣੀ ਸੰਬੰਧੀ ਖ਼ਬਰਾਂ ਚਿੰਤਤ ਕਰਨ ਵਾਲੀਆਂ ਹਨ । ਇੱਥੇ ਧਰਤੀ ਹੇਠਲਾ ਪਾਣੀ ਬੜੀ ਤੇਜ਼ੀ ਨਾਲ ਹਰ ਸਾਲ ਹੋਰ ਡੂੰਘਾ ਹੁੰਦਾ ਜਾ ਰਿਹਾ ਹੈ । ਦੂਜਾ ਪੰਜਾਬ ਦੇ ਧਰਤੀ ਹੇਠਲੇ ਪਵਿੱਤਰ ਪਾਣੀਆਂ ਵਿਚ ਅਤਿ-ਘਾਤਕ ਯੂਰੇਨੀਅਮ ਵਰਗੇ ਤੱਤ ਸ਼ਾਮਿਲ ਹੋ ਗਏ ਹਨ ਜੋ ਪੰਜਾਬ ਵਾਸੀਆਂ ਨੂੰ ਭਿਆਨਕ ਬਿਮਾਰੀਆਂ ਦਾ

ਸ਼ਿਕਾਰ ਬਣਾ ਰਹੇ ਹਨ । ਹੁਣੇ ਹੀ ਅਮਰੀਕਾ ਦੀ ਵਿਗਿਆਨ ਏਜੰਸੀ ਨਾਸਾ ਵੱਲੋਂ ਦਿੱਤੀ ਚਿਤਾਵਨੀ ਵਿਚ ਇਹ ਕਿਹਾ ਗਿਆ ਹੈ ਕਿ ਪੰਜਾਬ ਹਰਿਆਣਾ ਦੀ ਧਰਤੀ ਬੜੀ ਤੇਜ਼ੀ ਨਾਲ ਪਾਣੀ ਦੇ ਖ਼ਾਤਮੇ ਵੱਲ ਵਧ ਰਹੀ ਹੈ । ਨਾਸਾ ਦੀ ਇਸ ਚਿਤਾਵਨੀ ਸੰਬੰਧੀ ਕੇਂਦਰ ਸਰਕਾਰ ਵੱਲੋਂ ਪੰਜਾਬ ਸਰਕਾਰ ਨੂੰ ਭੇਜੀ ਗਈ ਰਿਪੋਰਟ ਅਨੁਸਾਰ ਉੱਤਰੀ ਭਾਰਤ ਦੇ ਰਾਜ ਪੰਜਾਬ ਅਤੇ ਹਰਿਆਣਾ ਰਾਜਾਂ ਵਿਚ ਧਰਤੀ ਹੇਠਲਾ ਪਾਣੀ ਬੜੀ ਤੇਜ਼ੀ ਨਾਲ ਖ਼ਤਮ ਹੋ ਰਿਹਾ ਹੈ । ਸਰਕਾਰ ਦੇ ਜਲ ਸਰੋਤ ਸੈੱਲ ਵੱਲੋਂ ਜੂਨ 2015 ਵਿਚ ਪੇਸ਼ ਕੀਤੀ ਰਿਪੋਰਟ ਅਨੁਸਾਰ ਮਾਰਚ 2014 ਤੋਂ ਮਾਰਚ 2015 ਦੇ ਇਕ ਸਾਲ ਦੇ ਅਰਸੇ ਦੌਰਾਨ ਬਰਨਾਲਾ ਵਿਚ ਔਸਤਨ 1.59 ਮੀਟਰ, ਬਠਿੰਡਾ ਵਿਚ 1.18 ਮੀਟਰ, ਲੁਧਿਆਣਾ ਵਿਚ 1.36 ਮੀਟਰ, ਪਟਿਆਲਾ ਵਿਚ 1.31 ਮੀਟਰ ਅਤੇ ਸੰਗਰੂਰ ਵਿਚ 1.25 ਮੀਟਰ ਪਾਣੀ ਦਾ ਪੱਧਰ ਨੀਵਾਂ ਹੋਇਆ ਹੈ । ਇਸ ਤੋਂ ਇਲਾਵਾ ਫਿਰੋਜ਼ਪੁਰ, ਫਰੀਦਕੋਟ, ਮਾਨਸਾ ਆਦਿ ਜ਼ਿਲ੍ਹਿਆਂ ਵਿਚ ਵੀ ਹੇਠਾਂ ਜਾ ਰਿਹਾ ਪਾਣੀ ਦਾ ਪੱਧਰ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ ।

ਜੇਕਰ ਪਾਣੀ ਨੂੰ ਸੰਚਾਰਨ ਕਰਨ ਦੇ ਜਲਦੀ ਕੋਈ ਢੁਕਵੇਂ ਉਪਰਾਲੇ ਨਾ ਕੀਤੇ ਗਏ ਤਾਂ ਉਹ ਦਿਨ ਦੂਰ ਨਹੀਂ ਜਦੋਂ ਪੰਜਾਬ ਦੇ ਲੋਕ ਪਾਣੀ ਦੀ ਬੂੰਦ ਬੂੰਦ ਲਈ ਤਰਸਣ ਲਈ ਮਜਬੂਰ ਹੋ ਜਾਣਗੇ । ਜੇਕਰ ਨਾਸਾ ਦੀ ਇਸ ਚਿਤਾਵਨੀ ਨੂੰ ਪਾਸੇ ਵੀ ਰੱਖ ਦੇਈਏ ਤਾਂ ਪੰਜਾਬ ਦੇ ਜ਼ਿਆਦਾਤਰ ਜ਼ਿਲ੍ਹਿਆਂ ਵਿਚ ਪਾਣੀ ਦੇ ਪੱਧਰ ਦੇ ਹੇਠਾਂ ਜਾਣ ਸੰਬੰਧੀ ਆਮ ਕਿਸਾਨ ਵੀ ਦੱਸ ਦੇਣਗੇ ਕਿ ਕਿਵੇਂ ਉਨ੍ਹਾਂ ਨੂੰ ਹਰ ਦੂਜੇ ਜਾਂ ਤੀਜੇ ਸਾਲ ਸਬਮਰਸੀਬਲ ਮੋਟਰਾਂ ਨੂੰ ਹੋਰ ਡੂੰਘਾ ਕਰਨਾ ਪੈਂਦਾ ਹੈ । ਪਾਣੀ ਦਾ ਇਸ ਤਰ੍ਹਾਂ ਤੇਜ਼ੀ ਨਾਲ ਹੇਠਾਂ ਜਾਣਾ ਬੇਹੱਦ ਚਿੰਤਾ ਦਾ ਵਿਸ਼ਾ ਹੈ ।

ਇਸ ਲਈ ਫੌਰੀ ਢੁਕਵੇਂ ਠੋਸ ਕਦਮ ਚੁੱਕਣ ਦੀ ਲੋੜ ਹੈ, ਪਰ ਅਫ਼ਸੋਸ ਸਰਕਾਰਾਂ ਨੇ ਇਸ ਵਰਤਾਰੇ ਨੂੰ ਰੱਬ ਆਸਰੇ ਛੱਡਿਆ ਹੋਇਆ ਹੈ । ਇਸ ਤੋਂ ਉਲਟ ਸੜਕਾਂ ਰੁੱਖਾਂ ਦੀ ਕਟਾਈ ਤੇਜ਼ੀ ਨਾਲ ਹੋ ਰਹੀ ਹੈ, ਵਾਧੂ ਪਾਣੀ ਨੂੰ ਸੰਭਾਲਣ ਦੇ ਵੀ ਯੋਗ ਉਪਰਾਲੇ ਨਹੀਂ ਕੀਤੇ ਜਾ ਰਹੇ ।

ਪੰਜਾਬ ਦੀਆਂ ਵੱਡੀਆਂ ਛੋਟੀਆਂ ਨਦੀਆਂ ਨੈਆਂ ਦੇ ਪਾਣੀਆਂ 'ਤੇ ਨਿਰਭਰ ਰਹਿਣ ਵਾਲੇ ਜੀਵਾਂ ਦਾ ਇਕ ਅਲੌਕਿਕ ਸੰਸਾਰ ਸੀ । ਅਖੌਤੀ ਵਿਕਾਸ ਨਾਂਅ ਦੇ ਜ਼ਲਜ਼ਲੇ ਨੇ ਇਸ ਧਰਤੀ ਤੋਂ ਇਨ੍ਹਾਂ ਜੀਵਾਂ ਦੀ ਦੁਨੀਆਂ ਨੂੰ ਨੇਸਤੋ ਨਾਬੂਦ ਕਰ ਦਿੱਤਾ । ਇੱਥੋ ਮੱਛਲੀਆਂ, ਡੱਡੂ, ਕੱਛੂਕੰਮੇ, ਮੁਰਗਾਬੀਆਂ, ਝੀਂਗੇ, ਘੋਗੇ, ਸਿੱਪੀਆਂ ਅਤੇ ਹੋਰ ਕਈ ਤਰ੍ਹਾਂ ਦੇ ਜੀਵ ਸਨ, ਜਿਨ੍ਹਾਂ ਦਾ ਧਰਤੀ ਦੇ ਇਸ ਖਿੱਤੇ ਤੋਂ ਸਫਾਇਆ ਕਰ ਦਿੱਤਾ ਗਿਆ । ਪਾਣੀਆਂ ਦੇ ਵਿਚ ਅਤੇ ਆਸ ਪਾਸ ਉੱਗਣ ਵਾਲੀਆਂ ਕਈ ਤਰ੍ਹਾਂ ਦੀਆਂ ਬਨਸਪਤੀਆਂ ਤੋਂ ਇਲਾਵਾ ਕਾਹੀ, ਸੀਰੋਂ, ਡਿੱਬ, ਕਾਨੇ ਅਤੇ ਹੋਰ ਕਈ ਤਰ੍ਹਾਂ ਦੇ ਪੌਦੇ ਜਿਨ੍ਹਾਂ ਵਿਚ ਕਈ ਤਰ੍ਹਾਂ ਦੇ ਜਾਨਵਰਾਂ ਅਤੇ ਪੰਛੀਆਂ ਦੀਆਂ ਰਿਹਾਇਸ਼ਗਾਹਾਂ ਹੁੰਦੀਆਂ ਸਨ, ਦਾ ਸਫਾਇਆ ਹੋ ਗਿਆ । ਪੰਜਾਬ ਦੀ ਧਰਤੀ ਦੀ ਸ਼ਾਨ ਇਕ ਨਿੱਕਾ ਜਿਹਾ ਪੰਛੀ ਹੈ ਬਿਜੜਾ, ਜਿਸ ਨੂੰ ਬੇਹੱਦ ਸਿਆਣਾ ਅਤੇ ਕਾਰੀਗਰ ਪੰਛੀ ਮੰਨਿਆ ਜਾਂਦਾ ਹੈ, ਦੇ ਘਰ ਬਣਾਉਣ ਦਾ ਸਾਮਾਨ ਹੀ ਨਹੀਂ ਰਿਹਾ ਜਿਸ ਕਰਕੇ ਬਿਜੜੇ ਦੀ ਨਸਲ ਦਾ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ 'ਚ ਖ਼ਾਤਮਾ ਹੋ ਗਿਆ। ਇਸ ਤਰ੍ਹਾਂ ਅੱਜ ਦੇ ਵਿਕਾਸ ਨੇ ਸਾਨੂੰ ਅਨੋਖੇ ਪੰਛੀਆਂ ਅਤੇ ਬਨਸਪਤੀ ਦੀ ਵੰਨ-ਸੁਵੰਨਤਾ ਦੇ ਇਕ ਅਲੌਕਿਕ ਸੰਸਾਰ ਤੋਂ ਵਾਂਝਿਆਂ ਕਰ ਦਿੱਤਾ ਹੈ । ਹੁਣ ਆਲਮ (Situation) ਇਹ ਹੈ ਕਿ ਹਰ ਸਾਲ ਅਪ੍ਰੈਲ ਮਈ ਦੌਰਾਨ ਪੰਜਾਬ ਦੀ ਧਰਤੀ

ਇਕ ਤਰ੍ਹਾਂ ਨਾਲ ਖੁਸ਼ਕ ਮੈਦਾਨ ਦਾ ਰੂਪ ਧਾਰਨ ਕਰ ਲੈਂਦੀ ਹੈ । ਕਈ ਕਿਲੋਮੀਟਰਾਂ ਤਕ ਪਾਣੀ ਦੀ ਬੂੰਦ ਵੀ ਦਿਖਾਈ ਨਹੀਂ ਦਿੰਦੀ। ਹਰਿਆਲੀ ਸੁੱਕ ਸੜ ਜਾਂਦੀ ਹੈ । ਕਣਕ ਦੀ ਰਹਿੰਦ-ਖੂੰਹਦ ਨੂੰ ਲਾਈਆਂ ਅੱਗਾਂ ਨਾਲ ਰੁੱਖ ਵਣ ਝੁਲਸ ਜਾਂਦੇ ਹਨ । ਅਜਿਹੀ ਸਥਿਤੀ ਜਿੱਥੇ ਜੀਵ-ਜੰਤੂਆਂ ਲਈ ਘਾਤਕ ਸਿੱਧ ਹੁੰਦੀ ਹੈ, ਉੱਥੇ ਮਨੁੱਖਾਂ ਦੀ ਸਿਹਤ 'ਤੇ ਵੀ ਇਸ ਦੇ ਬੁਰੇ ਪ੍ਰਭਾਵ ਪੈਂਦੇ ਹਨ । ਇਹ ਸਥਿਤੀ ਜੂਨ ਦੇ ਪਹਿਲੇ ਦੂਜੇ ਹਫ਼ਤੇ ਤਕ ਜਾਰੀ ਰਹਿੰਦੀ ਹੈ । ਫਿਰ ਇਸ ਅਤਿ ਦੀ ਗਰਮੀ ਅਤੇ ਤਪਸ਼ ਵਿਚ ਸ਼ੁਰੂ ਹੁੰਦੀ ਹੈ, ਝੋਨੇ ਦੀ ਲਵਾਈ । ਇਸ ਦੌਰਾਨ ਅਸੀਂ ਹਜ਼ਾਰਾਂ ਕਿਊਸਿਕ ਪਾਣੀ ਧਰਤੀ 'ਚੋਂ ਕੱਢ ਕੇ ਬਲਦੀ ਜ਼ਮੀਨ 'ਤੇ ਸੁੱਟ ਕੇ ਇਸ ਨੂੰ ਇਕ ਵਿਸ਼ਾਲ ਛੱਪੜ ਵਿਚ ਬਦਲ ਦਿੰਦੇ ਹਾਂ । ਹਰ ਸਾਲ ਇਹ ਪ੍ਰਕਿਰਿਆ ਦੁਹਰਾਈ ਜਾਂਦੀ ਹੈ । ਇਸ ਨਾਲ ਧਰਤੀ ਹੇਠਲੇ ਪਾਣੀ ਦੀ ਬੜੀ ਤੇਜ਼ੀ ਨਾਲ ਬਰਬਾਦੀ ਹੁੰਦੀ ਹੈ । ਆਉਣ ਵਾਲੇ ਸਮੇਂ ਦੌਰਾਨ ਜਦੋਂ ਅਸੀਂ ਵੱਡੀ ਪੱਧਰ 'ਤੇ ਪਾਣੀ ਦੀ ਬਰਬਾਦੀ ਕਰ ਚੁੱਕੇ ਹੋਵਾਂਗੇ ਤਾਂ ਸਾਨੂੰ ਸਮਝ ਵਿਚ ਇਹ ਆ ਜਾਵੇਗਾ, ਜਿਸ ਵਿਕਾਸ ਦੇ ਦਮਗਜ਼ੇ ਅਸੀਂ ਮਾਰਦੇ ਰਹੇ ਹਾਂ ਉਹ ਵਿਕਾਸ ਨਹੀਂ ਬਲਕਿ ਇਕ ਕਿਸਮ ਨਾਲ ਮਹਾਂ-ਵਿਨਾਸ਼ ਵੱਲ ਵਧਣ ਦੀ ਪ੍ਰਕਿਰਿਆ ਹੈ । ਨਿਸ਼ਚਿਤ ਹੀ ਆਉਣ ਵਾਲੀਆਂ ਪੀੜ੍ਹੀਆਂ ਸਾਡੀ ਸੋਚ 'ਤੇ ਅਫ਼ਸੋਸ ਜ਼ਾਹਿਰ ਕਰਨਗੀਆਂ। ਸਾਨੂੰ ਕਦੇ ਇਹ ਵੀ ਸਮਝ ਆਵੇਗੀ ਕਿ ਜ਼ਿੰਦਗੀ ਜਿਊਣ ਦਾ ਜ਼ਰੀਆ ਕੇਵਲ ਪੈਸਾ ਹੀ ਨਹੀਂ ਹੁੰਦਾ ।

ਸਾਡੇ ਮੁਲਕ ਦੇ ਲੋਕਾਂ ਦੀ ਤ੍ਰਾਸਦੀ ਇਹ ਰਹੀ ਹੈ ਕਿ ਇੱਥੇ ਬਹੁਤ ਕੁਝ ਗਵਾ ਕੇ ਪਤਾ ਚਲਦਾ ਹੈ ਕਿ ਸਾਨੂੰ ਇੰਵ ਨਹੀਂ ਬਲਕਿ ਇੰਝ ਕਰਨਾ ਚਾਹੀਦਾ ਸੀ । ਸਾਡੀਆਂ ਸਰਕਾਰਾਂ ਸ਼ਾਇਦ ਅਜਿਹਾ

ਕਰਨ ਵਿਚ ਸਭ ਤੋਂ ਵੱਧ ਜ਼ਿੰਮੇਵਾਰ ਹੁੰਦੀਆਂ ਹਨ । ਸਰਕਾਰਾਂ ਵੱਲੋਂ ਹੁਣ ਪੱਕੀਆਂ ਨਹਿਰਾਂ ਦੇ ਤਲ ਕੱਚੇ ਕਰਨ ਦੀ ਤਿਆਰੀ ਹੋ ਰਹੀ ਹੈ । ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਅਜਿਹਾ ਸਭ ਕੁਝ ਸਾਡੇ ਜ਼ਿਹਨ ਵਿਚ ਉਦੋਂ ਆਉਂਦਾ ਹੈ ਜਦੋਂ ਬਹੁਤ ਜ਼ਿਆਦਾ ਨੁਕਸਾਨ ਹੋ ਚੁੱਕਿਆ ਹੁੰਦਾ ਹੈ । ਹਰ ਸਾਲ ਮੌਨਸੂਨ ਦੌਰਾਨ ਜਦੋਂ ਡੈਮਾਂ ਦੇ ਫਲੱਡ ਗੇਟ ਚੁੱਕੇ ਜਾਂਦੇ ਹਨ ਤਾਂ ਸਤਲੁਜ, ਬਿਆਸ ਵਿਚ ਬਹੁਤ ਸਾਰਾ ਪਾਣੀ ਕੁਝ ਹੀ ਦਿਨਾਂ ਵਿਚ ਵਹਿ ਕੇ ਸਮੁੰਦਰ ਵਿਚ ਜਾ ਡਿਗਦਾ ਹੈ । ਇਸ ਦਾ ਨੁਕਸਾਨ ਦਰਿਆਵਾਂ ਦੇ ਕੰਢਿਆਂ ਦੇ ਦਰਵਜ਼ਰ ਕਰਨ ਵਾਲੇ ਗ਼ਰੀਬ ਕਿਰਸਾਨ ਭੁਗਤਦੇ ਹਨ । ਹੜ੍ਹਾਂ ਦਾ ਪਾਣੀ ਜਿੱਥੇ ਫ਼ਸਲਾਂ ਦੀ ਬਰਬਾਦੀ ਕਰਦਾ ਹੈ, ਉੱਥੇ ਵੱਡੀ ਪੱਧਰ 'ਤੇ ਇਸ ਨਾਲ ਮਾਲੀ ਨੁਕਸਾਨ ਵੀ ਹੁੰਦਾ ਹੈ। ਜਾਨੀ ਨੁਕਸਾਨ ਹੋਣ ਦੀਆਂ ਖ਼ਬਰਾਂ ਵੀ ਹਰ ਸਾਲ ਆਉਂਦੀਆਂ ਹਨ। ਅਜਿਹੇ ਮੌਕਿਆਂ 'ਤੇ ਸਰਕਾਰਾਂ ਬੰਨ੍ਹਾਂ ਨੂੰ ਪੱਕੇ ਕਰਨ, ਲੋਕਾਂ ਨੂੰ ਤੰਬੂ ਦੇਣ ਤੋਂ ਇਲਾਵਾ, ਮੁਆਵਜ਼ੇ ਦੇਣ ਦੀਆਂ ਬਿਆਨਬਾਜ਼ੀਆਂ ਜਾਰੀ ਕਰਕੇ ਫ਼ਾਰਗ ਹੋ ਜਾਂਦੀਆਂ ਹਨ । ਹੜ੍ਹਾਂ ਦੀ ਸਥਿਤੀ ਜੇਕਰ ਭਿਆਨਕ ਰੂਪ ਅਖ਼ਤਿਆਰ ਕਰ ਲਵੇ ਤਾਂ ਹੋਰ ਪਿੰਡਾਂ ਦੇ ਆਮ ਲੋਕ ਪਾਣੀ ਨਾਲ ਉੱਜੜੇ ਲੋਕਾਂ ਲਈ ਲੰਗਰ ਪਾਣੀ ਦਾ ਪ੍ਰਬੰਧ ਕਰ ਦਿੰਦੇ ਹਨ । ਇਹ ਸਿਲਸਿਲਾ ਦਹਾਕਿਆਂ ਤੋਂ ਚਲਦਾ ਆ ਰਿਹਾ ਹੈ ਅਤੇ ਲਗਭਗ ਹਰ ਸਾਲ ਦੁਹਰਾਇਆ ਜਾਂਦਾ ਹੈ । ਲੋਕ ਹਰ ਸਾਲ ਬਰਬਾਦ ਹੁੰਦੇ ਹਨ, ਵਸਦੇ ਹਨ ਅਤੇ ਫਿਰ ਬਰਬਾਦ ਹੁੰਦੇ ਹਨ । ਪਰ ਸਰਕਾਰ ਵੱਲੋਂ ਅਜਿਹੀਆਂ ਪ੍ਰਸਥਿਤੀਆਂ ਰੋਕਣ ਲਈ ਕਦੇ ਵੀ ਢੁਕਵੇਂ ਕਦਮ ਨਹੀਂ ਚੁੱਕੇ ਜਾਂਦੇ । ਹੜ੍ਹਾਂ ਦੇ ਪਾਣੀਆਂ ਦਾ ਤੇਜ਼ੀ ਨਾਲ ਵਹਿ ਜਾਣਾ ਜਿੱਥੇ ਸੰਕਟ ਪੈਦਾ ਕਰਦਾ ਹੈ, ਉੱਥੇ ਇਹ ਪੰਜਾਬ ਦੀ ਧਰਤੀ ਲਈ ਨੁਕਸਾਨਦੇਹ ਸਾਬਤ ਹੋ ਰਿਹਾ ਹੈ । ਚਾਹੀਦਾ ਤਾਂ ਇਹ ਹੈ

ਕਿ ਸੂਬੇ ਭਰ ਵਿਚ ਵਗਦੀਆਂ ਛੋਟੀਆਂ ਨਦੀਆਂ/ਨਹਿਰਾਂ ਨੂੰ ਮੁੜ ਤੋਂ ਸੁਰਜੀਤ ਕੀਤਾ ਜਾਵੇ, ਹਰ ਸਾਲ ਹੜ੍ਹਾਂ ਦਾ ਵਾਧੂ ਪਾਣੀ ਇਨ੍ਹਾਂ ਨਹਿਰਾਂ ਵਿਚ ਛੱਡਿਆ ਜਾਵੇ। ਇਸ ਨਾਲ ਹਰ ਸਾਲ ਦਰਿਆਵਾਂ ਵਿਚ ਹੜ੍ਹਾਂ ਦੀ ਭਿਆਨਕ ਬਣਦੀ ਸਥਿਤੀ ਨੂੰ ਵੀ ਕਾਫ਼ੀ ਹੱਦ ਤਕ ਰੋਕਿਆ ਜਾ ਸਕਦਾ ਹੈ ਅਤੇ ਧਰਤੀ ਹੇਠਲੇ ਪਾਣੀ ਦਾ ਪੱਧਰ ਵੀ ਕੁਝ ਸਾਲਾਂ ਵਿਚ ਸੁਧਾਰਿਆ ਜਾ ਸਕਦਾ ਹੈ। ਇਸ ਨਾਲ ਪੰਜਾਬ ਦਾ ਧਰਤੀ ਹੇਠਲਾ ਪਾਣੀ ਜੋ ਤੇਜ਼ੀ ਨਾਲ ਦੂਸ਼ਿਤ ਹੋ ਰਿਹਾ ਹੈ ਅਤੇ ਬਿਮਾਰੀਆਂ ਪੈਦਾ ਕਰਨ ਦਾ ਜ਼ਰੀਆ ਬਣ ਰਿਹਾ ਹੈ, ਦੀ ਗੁਣਵੱਤਾ ਵਿਚ ਵੀ ਸੁਧਾਰ ਆਵੇਗਾ। ਹੁਣ ਸ਼ਾਇਦ ਇਹ ਵਕਤ ਆ ਗਿਆ ਹੈ ਕਿ ਪੰਜਾਬ ਦੀ ਧਰਤੀ 'ਤੇ ਰੁੱਖਾਂ ਦੀ ਕਟਾਈ ਨੂੰ ਘਟਾਇਆ ਜਾਵੇ। ਜੇਕਰ ਕਿਸੇ ਜ਼ਰੂਰੀ ਪ੍ਰਜੈਕਟ ਲਈ ਰੁੱਖ ਕੱਟਣੇ ਵੀ ਪੈਂਦੇ ਹਨ ਤਾਂ ਉਨ੍ਹਾਂ ਦੇ ਬਦਲੇ ਦੋ ਗੁਣਾਂ ਵੱਧ ਰੁੱਖ ਲਾਏ ਜਾਣ। ਪਰ ਅਫ਼ਸੋਸ ਵੋਟ ਆਧਾਰਿਤ ਰਾਜਨੀਤੀ ਨੇ ਮੁਲਕ ਦੇ ਲੋਕਾਂ ਦੀਆਂ ਭਵਿੱਖਮੁਖੀ ਯੋਜਨਾਵਾਂ ਨੂੰ ਇਕ ਤਰ੍ਹਾਂ ਨਾਲ ਬਰੇਕ ਹੀ ਲਾ ਦਿੱਤੀ ਹੈ। ਲੋਕਾਂ ਨੂੰ ਵੋਟਾਂ ਵੇਲੇ ਝੂਠ ਲਾਰਿਆਂ ਦੇ ਕੇ ਪ੍ਰਚਾਅ ਲਿਆ ਜਾਂਦਾ ਹੈ ਤੇ ਫਿਰ ਪੰਜ ਸਾਲ ਲੋਕ ਵੱਖ ਵੱਖ ਸਮੱਸਿਆਵਾਂ ਨਾਲ ਦੋ ਚਾਰ ਹੁੰਦੇ ਰਹਿੰਦੇ ਹਨ। ਧਰਤੀ ਹੇਠਲੇ ਪਾਣੀ ਨੂੰ ਬਚਾਉਣ ਅਤੇ ਵਾਤਾਵਰਨ ਨੂੰ ਸਵੱਛ ਬਣਾਉਣ ਲਈ ਵੱਧ ਤੋਂ ਵੱਧ ਰੁੱਖ ਲਾਉਣ ਅਤੇ ਇਨ੍ਹਾਂ ਦੀ ਸਾਂਭ-ਸੰਭਾਲ ਕਰਨ ਦੀ ਵੀ ਲੋੜ ਹੈ, ਜਦਕਿ ਇਸ ਵੇਲੇ ਸਭ ਤੋਂ ਵੱਧ ਰੁੱਖ ਸਰਕਾਰੀ ਸਰਪ੍ਰਸਤੀ ਹੇਠ ਹੀ ਵਿਕਾਸ ਦੇ ਨਾਂਅ 'ਤੇ ਪੁੱਟੇ ਜਾ ਰਹੇ ਹਨ। ਹਰ ਸਾਲ ਹੋਰ ਰੁੱਖ ਲਾਉਣ ਦੇ ਦਿਖਾਵੇ ਤਾਂ ਬਹੁਤ ਨਜ਼ਰ ਆਉਂਦੇ ਹਨ, ਪਰ ਰੁੱਖਾਂ ਨਾਲ ਲੱਦੀਆਂ ਸੰਘਣੀਆਂ ਵਾਦੀਆਂ ਕਿਧਰੇ ਨਜ਼ਰ ਨਹੀਂ ਆਉਂਦੀਆਂ।

ਪੰਜਾਬ ਦੀ ਸਰਕਾਰ ਇਸ ਸਮੇਂ ਵੱਡੇ ਮਾਲੀ ਸੰਕਟ ਦੀ ਸ਼ਿਕਾਰ ਹੈ । ਨੇੜ ਭਵਿੱਖ ਵਿਚ ਪੰਜਾਬ ਦੇ ਅੰਬਰ ਤੋਂ ਮਾਲੀ ਸੰਕਟ ਦੇ ਸੰਘਣੇ ਬੱਦਲਾਂ ਦੇ ਛਟ ਜਾਣ ਦਾ ਕੋਈ ਅਨੁਮਾਨ ਨਹੀਂ ਹੈ । ਕੇਂਦਰ ਸਰਕਾਰ ਦਾ ਪੰਜਾਬ ਪ੍ਰਤੀ ਬੇਰੁਖੀ ਵਾਲਾ ਰਵੱਈਆ ਲਗਾਤਾਰ ਜਾਰੀ ਹੈ । ਇਸ ਸੰਦਰਭ ਵਿਚ ਜਿੱਥੇ ਕੇਂਦਰ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪੰਜਾਬ ਨੂੰ ਪਾਣੀ ਦੇ ਗੰਭੀਰ ਬਣ ਰਹੇ ਸੰਕਟ 'ਚੋਂ ਬਾਹਰ ਕੱਢਣ ਲਈ ਸਹਿਯੋਗ ਕਰੇ, ਉੱਥੇ ਪੰਜਾਬ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਹੋਰ ਬੇਲੋੜੇ ਖਰਚੇ ਘੱਟ ਕਰਕੇ ਪੰਜਾਬ ਦੀ ਧਰਤੀ ਨੂੰ ਬਚਾਉਣ ਲਈ ਯੋਗ ਉਪਰਾਲੇ ਆਰੰਭ ਕਰੇ, ਤਾਂ ਕਿ ਇਸ ਖਿੱਤੇ ਦੇ ਲੋਕਾਂ ਦੇ ਰਹਿਣ ਸਹਿਣ ਲਈ ਇੱਥੇ ਸਾਜ਼ਗਾਰ ਹਾਲਾਤ ਬਣੇ ਰਹਿਣ ।

ਜ਼ੀਰਾ ਮੋ : 9855051099



# ਬੂੰਦ ਬੂੰਦ ਪਾਣੀ ਨੂੰ ਤਰਸ ਗਏ
# ਅਸੀਂ ਪੁੱਤ ਦਰਿਆਵਾਂ ਦੇ

—ਡਾ. ਪਰਮਜੀਤ ਸਿੰਘ ਕੱਟੂ

"ਭਾਅ ਜੀ, ਤੁਸੀਂ ਘਰੇ ਈ ਓ ?" ਮਕਾਨ ਦੇ ਉਪਰਲੇ ਹਿੱਸੇ 'ਚ ਰਹਿੰਦੀ ਕਿਰਾਏਦਾਰ ਔਰਤ ਨੇ ਫ਼ੋਨ 'ਤੇ ਕਾਹਲੀ ਕਾਹਲੀ ਪੁੱਛਿਆ । "ਹਾਂ ਜੀ, ਕਿਵੇਂ ਖ਼ੈਰ ਸੁੱਖ ਆ?" ਉਹਦਾ ਕਾਹਲਾਪਨ ਮਹਿਸੂਸ ਕੇ ਮੈਂ ਡਰ ਗਿਆ । "ਸ਼ੁਕਰ ਆ ਰੱਬ ਦਾ, ਉਹਨੇ ਲੰਮਾ ਸਾਹ ਭਰਿਆ, ਭਾਜੀ ਘਰੇ ਈ ਰਹਿਣਾ, ਅੱਜ ਪਾਣੀ ਦੇਣ ਵਾਲਾ ਭਾਈ ਆਊ। ਉਹ ਫਿਲਟਰ ਵਾਟਰ ਦਾ ਕੈਨ ਦੇ ਕੇ ਜਾਊ । ਭਾਜੀ ਪਲੀਜ਼, ਤੁਸੀਂ ਆਪਣੇ ਕੋਲ ਰੱਖ ਲੈਣਾ , ਕੱਲ੍ਹ ਦਾ ਪਾਣੀ ਮੁੱਕਿਆ ਸੀ, ਮਸਾਂ ਟਾਈਮ ਕੱਢਿਆ।" ਉਸ ਨੇ ਸਾਰੀ ਕਹਾਣੀ ਇਕੋ ਵਾਰ ਸੁਣਾ ਜੇਤੂ ਅੰਦਾਜ਼ 'ਚ ਫੋਨ ਕੱਟ ਦਿੱਤਾ ਜਿਵੇਂ ਮੋਰਚਾ ਫ਼ਤਹਿ ਕਰ ਲਿਆ ਹੋਵੇ । ਕਮਾਲ ਆ, ਪਾਣੀ ਆਪਣੀ ਕੀਮਤ ਕਿਹੜੇ ਕਿਹੜੇ ਢੰਗਾਂ ਨਾਲ ਦੱਸ ਰਿਹੈ ।

ਮੈਨੂੰ ਦੋ ਕੁ ਸਾਲ ਪੁਰਾਣੀ ਘਟਨਾ ਯਾਦ ਆਈ । ਗਰਮੀਆਂ ਦਾ ਸਿਖਰ ਦੁਪਹਿਰਾ । ਬੱਸ ਅੱਡੇ 'ਤੇ ਇਕ ਜਾਣਕਾਰ ਬਜ਼ੁਰਗ ਨੇ ਆਉਂਦਿਆਂ ਈ ਕਿਹਾ, "ਸ਼ੇਰਾ, ਪਾਣੀ ਦੀ ਘੁੱਟ ਹੈਗੀ?" ਬਾਜ਼ਾਰ 'ਚੋਂ ਖ਼ਰੀਦੀ ਬੋਤਲ ਕੱਢ ਕੇ ਬਜ਼ੁਰਗ ਨੂੰ ਦਿੱਤੀ ਤਾਂ ਜਿਵੇਂ ਉਹ ਪਿਆਸ ਭੁੱਲ ਕੇ ਕਿੰਨਾ ਚਿਰ ਬੋਤਲ ਨੂੰ ਈ ਦੇਖਦਾ ਰਿਹਾ । ਕਹਿੰਦਾ ਸਹੁਰਿਆਂ ਨੇ ਪਾਣੀ ਦਾ ਸਵਾਦ ਈ ਭੁਲਾਤਾ, ਹੁਣ ਦੇ ਜਵਾਕਾਂ ਨੂੰ ਕਹੋ ਬਈ ਕਦੇ ਖੂਹ ਦਾ ਠੰਢਾ ਮਿੱਠਾ ਪਾਣੀ ਪੀਂਦਾ, ਉਹ ਯਕੀਨ ਈ ਨ੍ਹੀਂ ਕਰਦੇ ।

ਪਹਿਲੀ ਵਾਰ ਮੈਂ ਬਾਜ਼ਾਰ ਵਿਕਦਾ ਪਾਣੀ ਦਿੱਲੀ ਪੀਤਾ ।

ਲਗਪਗ ਪੰਦਰਾਂ ਸਾਲ ਪਹਿਲਾਂ ਦਿੱਲੀ ਗਿਆ ਤਾਂ ਬੱਸ 'ਚੋਂ ਉਤਰਦਿਆਂ ਹੀ ਬਾਹਰ ਇਕ ਪਾਣੀ ਵਾਲੀ ਟੈਂਕੀਨੁਮਾ ਰੇਹੜੀ ਖੜ੍ਹੀ ਸੀ,ਉੱਤੇ ਲਿਖਿਆ ਸੀ 'ਪਾਣੀ ਦਾ ਗਿਲਾਸ 50 ਪੈਸੇ !' ਮੈਂ ਜਦੋਂ ਇਕ ਗਿਲਾਸ ਪਾਣੀ ਮੰਗਿਆ ਤਾਂ ਉਸ ਨੇ ਨਿੰਬੂ ਪਾਣੀ ਦਾ ਗਿਲਾਸ ਦੇ ਦਿੱਤਾ । ਮੈਂ ਹੈਰਾਨ ਸਾਂ ਕਿ 50 ਪੈਸੇ 'ਚ ਨਿੰਬੂ ਪਾਣੀ, ਵਾਹ ! ਇਹ ਤਾਂ ਹੈ ਦਿੱਲੀ ਦਿਲਵਾਲੋਂ ਕੀ, ਮੰਗੋ ਪਾਣੀ ਮਿਲੇ ਸ਼ਿਕੰਜਵੀ । ਜਦੋਂ ਪੈਸਿਆਂ ਦੀ ਵਾਰੀ ਆਈ ਤਾਂ ਭਾਈ ਕਹਿੰਦਾ "ਸਰਦਾਰ ਜੀ ਤੀਨ ਰੁਪਏ ਹੁਏ ।" ਮੈਂ ਕਹਾਣੀ ਜਲਦੀ ਸਮਝ ਗਿਆ । ਫੇਰ ਹਰ ਵਾਰ ਸਿੰਪਲ ਪਾਣੀ ਕਹਿ ਕੇ 50 ਪੈਸਿਆਂ ਦਾ ਗਿਲਾਸ ਖ਼ਰੀਦਦਾ ਰਿਹਾ । ਇਹ ਸੀ ਦਿੱਲੀ ਦੀ ਸਿੱਧਾ ਠੱਗੇ ਜਾਣ ਦੀ ਪਹਿਲੀ ਘਟਨਾ ।

ਪਾਣੀ ਬਾਰੇ ਹਮੇਸ਼ਾਂ ਹੀ ਜਾਣਨ ਦੀ ਇੱਛਾ ਰਹੀ । ਵਿਸ਼ਵ-ਪ੍ਰਸਿੱਧ ਚਿੱਤਰਕਾਰ ਤੇ ਚਿੰਤਕ ਸਿਧਾਰਥ ਜੀ ਨੇ ਇਕ ਵਾਰ ਪਾਣੀ ਬਾਰੇ ਗੱਲ ਕਰਦਿਆਂ ਜਪਾਨੀ ਵਿਗਿਆਨੀ ਇਮੋਟੋ ਮਸੂਰੋ ਦੀ ਖੋਜ ਯੂਟਿਊਬ 'ਤੇ ਦਿਖਾਈ ਤੇ ਕਥਾ ਵੀ ਸੁਣਾਈ । ਅਸਲ ਵਿਚ ਪਾਣੀ ਬਾਰੇ ਹੋਈਆਂ ਖੋਜਾਂ ਵਿਚ ਇਮੋਟੋ ਮਸੂਰੋ ਦੀ ਖੋਜ ਬਹੁਤ ਹੀ ਮਹੱਤਵਪੂਰਨ ਮੰਨੀ ਜਾਂਦੀ ਹੈ । ਇਸ ਖੋਜ ਦੀ ਕਥਾ ਇਹ ਹੈ ਕਿ ਇਮੋਟੋ ਮਸੂਰੋ ਨੇ ਕੈਮਰੇ ਬਣਾਉਣ ਵਾਲੀ ਇਕ ਕੰਪਨੀ ਤੋਂ ਐਸਾ ਲੈਂਜ਼ ਬਣਵਾਇਆ ਜਿਸ ਨਾਲ ਪਾਣੀ ਦੇ ਛੋਟੇ ਤੋਂ ਛੋਟੇ ਅਣੂ ਦੀ ਫੋਟੋ ਖਿੱਚੀ ਜਾ ਸਕੇ । ਉਸਨੇ ਦੁਨੀਆਂ ਭਰ 'ਚੋਂ ਪਾਣੀ ਦੇ ਨਮੂਨੇ ਲੈ ਕੇ ਪਾਣੀ ਦੇ ਅਣੂ ਦੀਆਂ ਫੋਟੋਆਂ ਖਿੱਚੀਆਂ। ਇਹ ਫੋਟੋਆਂ ਹੈਰਾਨ ਕਰਨ ਵਾਲੇ ਬਹੁਤ ਹੀ ਖ਼ੂਬਸੂਰਤ ਕ੍ਰਿਸਟਲ (ਜਿਵੇਂ ਸ਼ੀਸ਼ੇ ਜਾਂ ਹੀਰੇ ਦੇ ਕੋਣੇ ਹੁੰਦੇ) ਹਨ । ਉਸਨੇ ਇਸ ਤੋਂ ਵੀ ਅੱਗੇ ਇਹ ਖੋਜ ਕੀਤੀ ਕਿ ਪਾਣੀ ਉੱਪਰ ਆਲੇ ਦੁਆਲੇ ਦਾ

ਕੀ ਅਸਰ ਹੁੰਦਾ ਹੈ । ਇਸ ਲਈ ਉਸਨੇ ਇਕੋ ਤਰ੍ਹਾਂ ਦੇ ਪਾਣੀ ਕੋਲ ਪਹਿਲਾਂ ਚੰਗੇ ਵਿਚਾਰ ਤੇ ਸੰਗੀਤ ਦੀਆਂ ਬਿਹਤਰੀਨ ਵੰਨਗੀਆਂ ਦੀਆਂ ਪੇਸ਼ਕਾਰੀਆਂ ਕੀਤੀਆਂ ਤਾਂ ਪਾਣੀ ਦੇ ਅਣੂ ਹੋਰ-ਹੋਰ ਸੋਹਣੇ ਹੁੰਦੇ ਗਏ। ਦੂਜੀ ਵਾਰ ਇਸੇ ਪਾਣੀ ਕੋਲ ਬੁਰੇ ਵਿਚਾਰ ਤੇ ਸੰਗੀਤ ਦੇ ਨਾਂ 'ਤੇ ਹੁੰਦੇ ਸ਼ੋਰ ਦੀਆਂ ਪੇਸ਼ਕਾਰੀਆਂ ਕੀਤੀਆਂ ਤਾਂ ਇਹ ਪਾਣੀ ਦੇ ਅਣੂ ਇਕ ਤਰ੍ਹਾਂ ਨਾਲ ਕਾਲੇ ਰੰਗ ਦੇ ਹੁੰਦੇ ਗਏ ਤੇ ਕਈਆਂ 'ਚ ਵਿਸਫੋਟ ਵੀ ਹੋ ਗਏ। ਬਾਅਦ ਵਿਚ ਚੰਗੇ ਵਿਚਾਰ ਤੇ ਸੰਗੀਤ ਦੀਆਂ ਬਿਹਤਰੀਨ ਵੰਨਗੀਆਂ ਵੀ ਮੁੜ ਉਨ੍ਹਾਂ ਨੂੰ ਪਹਿਲਾਂ ਜਿੰਨੇ ਚੰਗੇ ਨਾ ਬਨਾ ਸਕੀਆਂ । ਸਾਡੇ ਮਨੁੱਖੀ ਸਰੀਰ ਵਿਚ ਔਸਤਨ 70 ਫ਼ੀ ਸਦੀ ਪਾਣੀ ਹੁੰਦਾ ਹੈ ਤੇ 70 ਫ਼ੀ ਸਦੀ ਦੇ ਲਗਪਗ ਹੀ ਇਸ ਧਰਤੀ ਉੱਪਰ ਪਾਣੀ ਹੈ । ਇਸ ਲਈ ਅਸੀਂ ਜਿਹੋ ਜਿਹੇ ਵਿਚਾਰਾਂ ਦੇ ਮਾਹੌਲ ਵਿਚ ਰਹਿੰਦੇ ਹਾਂ, ਉਹੋ ਜਿਹੇ ਬਣ ਜਾਂਦੇ ਹਾਂ। ਮੈਨੂੰ ਇਹ ਰਾਜ਼ ਵੀ ਪਤਾ ਲੱਗਿਆ ਕਿ ਪਵਿੱਤਰ ਵਿਚਾਰਾਂ ਤੇ ਸੰਗੀਤ ਕੋਲ ਰੱਖਿਆ ਪਾਣੀ, ਜਲ ਕਿਵੇਂ ਹੋ ਜਾਂਦਾ ਹੈ ਤੇ ਉਹ 'ਸੁਆਦ' ਕਿਉਂ ਹੁੰਦਾ ਹੈ । ਇਸ ਦੇ ਨਾਲ ਵੱਡੀਆਂ ਹਸਤੀਆਂ ਦੇ ਨੂਰਾਨੀ ਚਿਹਰਿਆਂ ਦੀ ਕਹਾਣੀ ਵੀ ਸਮਝ ਆ ਗਈ ।

ਕਹਿੰਦੇ ਆਉਣ ਵਾਲੇ ਸਮੇਂ 'ਚ ਤੀਜਾ ਵਿਸ਼ਵ ਯੁੱਧ ਲੱਗਿਆ ਤਾਂ ਉਸ ਦਾ ਕਾਰਨ ਤਿੰਨ ਡਬਲਿਊ (Women, Water, weather) 'ਚੋਂ ਕੋਈ ਇਕ ਹੋਵੇਗਾ । ਦੁਨੀਆਂ ਦੀ ਗੱਲ ਛੱਡੋ ਪੰਜਾਬ ਇਸ ਵੇਲੇ ਪਾਣੀ ਦੀ ਗੰਭੀਰ ਸਮੱਸਿਆ ਦਾ ਸਾਹਮਣਾ ਕਰ ਰਿਹਾ ਹੈ। ਧਰਤੀ ਹੇਠਲਾ ਪਾਣੀ ਦਿਨੋ ਦਿਨ ਹੇਠਾਂ ਜਾ ਰਿਹੈ, ਇਹ ਪਾਣੀ ਝੋਨੇ ਤੇ ਆਲੂਆਂ ਆਦਿ ਫ਼ਸਲਾਂ ਦੇ ਰੂਪ 'ਚ ਸੜਕਾਂ ਜਾਂ ਮੰਡੀਆਂ ਵਿਚ ਰੁਲ ਰਿਹੈ ਜਾਂ ਕੌਡੀਆਂ ਦੇ ਭਾਅ ਵਿਕੀ ਜਾਂਦਾ ਹੈ। ਹੁਣ ਤਾਂ ਪੰਜਾਬ ਦੀ ਮਾਲਵਾ ਪੱਟੀ

ਦਾ ਪਾਣੀ ਜ਼ਿੰਦਗੀ ਦੀ ਥਾਂ ਕੈਂਸਰ ਰੂਪੀ ਮੌਤ ਵੰਡ ਰਿਹੈ। ਅੰਤ ਬੜਾ ਖ਼ਤਰਨਾਕ ਹੋ ਸਕਦੈ।

ਅਸੀਂ ਪੁਰਖਿਆਂ ਦੀ ਸੁਣਾਂਗੇ? ਮੈਂ ਤਾਂ ਜਦ-ਜਦ ਵੀ ਗੁਰਬਾਣੀ ਦੇ ਇਹ ਸ਼ਬਦ ਸੁਣੇ ਤਾਂ ਸਿਰ ਨਮਨ ਕਰਦਾ ਝੁਕ ਜਾਂਦਾ ਹੈ ਕਿ ਪਵਣ ਗੁਰੂ ਪਾਣੀ ਪਿਤਾ ਅਤੇ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭ ਕੋਇ। ਅਸੀਂ ਤਾਂ ਦਿਨੋ ਦਿਨ ਨਾ ਸ਼ੁਕਰੇ ਹੁੰਦੇ ਜਾ ਰਹੇ ਹਾਂ। ਸਾਹ ਲੈਂਦੇ ਹਾਂ ਪਰ ਕਦੇ ਹਵਾ ਦਾ ਸ਼ੁਕਰਾਨਾ ਨਹੀਂ ਕਰਦੇ, ਖਾਣਾ ਪਕਾਉਂਦਿਆਂ ਕਦੇ ਅਗਨ ਨੂੰ ਸ਼ੁਕਰੀਆ ਨਹੀਂ ਕਹਿੰਦੇ, ਨਹੀਂ ਕਰਦੇ ਧੰਨਵਾਦ ਧਰਤੀ ਦਾ ਕਿ ਸਾਨੂੰ ਗੋਦ ਮਿਲੀ ਹੈ। ਆਕਾਸ਼ ਨੂੰ ਤਾਂ ਵੇਖਣੋਂ ਜਿਵੇਂ ਹਟ ਹੀ ਗਏ ਹਾਂ। ਮੈਨੂੰ ਪ੍ਰੋ: ਕੁਲਵੰਤ ਗਰੇਵਾਲ ਜੀ ਦੀਆਂ ਸਤਰਾਂ ਚੇਤੇ ਆ ਰਹੀਆਂ ਹਨ:

ਦਿਲ ਟੁੱਟਦੇ ਹਵਾਵਾਂ ਦੇ
ਬੂੰਦ ਬੂੰਦ ਤਰਸ ਗਏ
ਅਸੀਂ ਪੁੱਤ ਦਰਿਆਵਾਂ ਦੇ ।

ਸੰਪਰਕ : 94631-24131

—o—

# ਪਾਣੀ ਨਾਲ ਵਜ਼ਨ ਘਟਾਉ

ਪਾਣੀ 'ਚ ਇਹ ਤਾਕਤ ਹੈ ਕਿ ਉਹ ਤੁਹਾਡੇ ਸਰੀਰ 'ਚ ਵਾਧੂ ਚਰਬੀ ਨੂੰ ਘਟਾ ਸਕਦਾ ਹੈ । ਪਾਣੀ ਨੇ ਵਿਸ਼ਵ ਦੇ ਦੋ ਤਿਹਾਈ ਹਿੱਸੇ ਨੂੰ ਘੇਰਿਆ ਹੋਇਆ ਹੈ । ਜੇਕਰ ਤੁਸੀਂ ਚੰਗ ਨਾਲ ਖਾਣਾ ਖਾ ਰਹੇ ਹੋ ਅਤੇ ਸਹੀ ਤਰੀਕੇ ਨਾਲ ਕਸਰਤ ਕਰ ਰਹੇ ਹੋ ਤੇ ਫਿਰ ਵੀ ਤੁਹਾਡਾ ਮੋਟਾਪਾ ਨਹੀਂ ਘਟ ਰਿਹਾ ਤਾਂ ਇਹ ਗੱਲ ਪੱਕੀ ਹੈ ਕਿ ਤੁਸੀਂ ਸਹੀ ਮਾਤਰਾ ਵਿਚ ਪਾਣੀ ਨਹੀਂ ਪੀ ਰਹੇ ਹੋ ।

ਜ਼ਿਆਦਾਤਰ ਲੋਕ ਸਹੀ ਮਾਤਰਾ 'ਚ ਪਾਣੀ ਨਹੀਂ ਪੀਂਦੇ, ਜਿਸ ਕਾਰਨ ਉਹ ਮੋਟਾਪੇ ਦਾ ਸ਼ਿਕਾਰ ਹੁੰਦੇ ਹਨ । ਜੇਕਰ ਤੁਹਾਡਾ ਵਜ਼ਨ ਘੱਟ ਨਹੀਂ ਹੋ ਰਿਹਾ ਹੈ ਤਾਂ ਪਾਣੀ ਦਾ ਇਸਤੇਮਾਲ ਇਸ 'ਚ ਤੁਹਾਡਾ ਸਹਾਇਕ ਹੋ ਸਕਦਾ ਹੈ । ਹੇਠ ਲਿਖੇ ਤਰੀਕੇ ਨਾਲ ਪਾਣੀ ਤੁਹਾਡੇ ਵਜ਼ਨ ਨੂੰ ਘਟਾਉਣ ਵਿਚ ਸਹਾਇਕ ਹੁੰਦਾ ਹੈ।

**ਪਾਣੀ ਨਾਲ ਮੈਟਾਬੋਲਿਜ਼ਮ ਦੀ ਦਰ ਵਧਦੀ ਹੈ :**

ਮੋਰਿਅਮ ਥੇਵੇਸਟਰ ਨੇ ਮੈਟਾਬੋਲਿਜ਼ਮ ਨੂੰ ਇਕ ਸਾਧਾਰਨ ਅਰਥ ਦਿੱਤਾ ਹੈ 'ਉਹ ਪ੍ਰਕਿਰਿਆ ਜਿਸ ਨਾਲ ਸਰੀਰ ਦੇ ਅੰਗਾਂ ਦਾ ਸੰਚਾਲਨ ਹੁੰਦਾ ਹੈ।' ਇਹ ਪਰਿਭਾਸ਼ਾ ਸਾਫ਼ ਨਹੀਂ ਹੈ, ਪਰ ਫਿਰ ਵੀ ਇਸ ਦਾ ਅਰਥ ਇਹ ਹੈ ਕਿ ਤੁਹਾਡੇ ਸਰੀਰ 'ਚ ਮੈਟਾਬੋਲਿਜ਼ਮ ਕਈ ਪ੍ਰਕਾਰ ਦੇ ਹੁੰਦੇ ਹਨ; ਪਰ ਇੱਥੇ ਸਾਡਾ ਮਤਲਬ ਸਿਰਫ਼ ਚਰਬੀ ਦੇ ਮੈਟਾਬੋਲਿਜ਼ਮ ਨਾਲ ਹੈ। ਇਹ ਪ੍ਰਕਿਰਿਆ ਲੀਵਰ ਦੁਆਰਾ ਪੂਰੀ ਕੀਤੀ ਜਾਂਦੀ ਹੈ ਜਦ ਚਰਬੀ ਨੂੰ ਊਰਜਾ ਵਿਚ ਬਦਲਿਆ ਜਾਂਦਾ ਹੈ। ਲੀਵਰ, ਕਿਡਨੀ ਦੇ ਲਈ ਵੀ ਕੰਮ ਕਰਦਾ ਹੈ। ਕਿਡਨੀ ਦੇ ਸੁਚਾਰੂ ਰੂਪ 'ਚ ਕੰਮ ਕਰਨ ਲਈ ਸਹੀ ਮਾਤਰਾ ਵਿਚ ਪਾਣੀ ਦੀ ਲੋੜ ਹੁੰਦੀ ਹੈ। ਜੇਕਰ

ਕਿਡਨੀ ਨੂੰ ਸਹੀ ਮਾਤਰਾ ਵਿਚ ਪਾਣੀ ਨਹੀਂ ਮਿਲਦਾ ਤਾਂ ਲੀਵਰ ਨੂੰ ਆਪਣਾ ਕੰਮ ਕਰਨ ਦੇ ਨਾਲ-ਨਾਲ ਕਿਡਨੀ ਲਈ ਵੀ ਕੰਮ ਕਰਨਾ ਹੁੰਦਾ ਹੈ, ਜਿਸ ਨਾਲ ਲੀਵਰ ਦੇ ਕੰਮ ਕਰਨ ਦੀ ਤਾਕਤ ਵੀ ਘਟਦੀ ਹੈ। ਲੀਵਰ ਚਰਬੀ ਨੂੰ ਉਸ ਤਾਕਤ ਨਾਲ ਮੈਟਾਬੋਲਾਇਜ਼ਡ ਨਹੀਂ ਕਰ ਪਾਉਂਦਾ ਜਿੰਨੀ ਤਾਕਤ ਨਾਲ ਉਸ ਨੂੰ ਕਰਨਾ ਚਾਹੀਦਾ ਹੈ। ਇਸ ਕਰਕੇ ਜੇਕਰ ਤੁਸੀਂ ਸਹੀ ਮਾਤਰਾ ਵਿਚ ਪਾਣੀ ਨਹੀਂ ਪੀ ਰਹੇ ਹੋ ਤਾਂ ਤੁਸੀਂ ਆਪਣੇ ਲੀਵਰ ਅਤੇ ਕਿਡਨੀ ਦੇ ਨਾਲ ਨਾ-ਸਿਰਫ ਬੇਇਨਸਾਫ਼ੀ ਕਰ ਰਹੇ ਹੋ ਸਗੋਂ ਆਪਣੇ ਸਰੀਰ 'ਚ ਵਾਧੂ ਚਰਬੀ ਵੀ ਇਕੱਠੀ ਕਰ ਰਹੇ ਹੋ।

**ਹਰ ਰੋਜ਼ ਘੱਟੋ ਘੱਟ 1 ਤੋਂ 12 ਗਿਲਾਸ ਪਾਣੀ ਪੀਣਾ ਚਾਹੀਦਾ ਹੈ :**

ਸਭ ਤੋਂ ਵੱਡੀ ਸਮੱਸਿਆ ਇਹ ਹੈ ਕਿ ਜੇਕਰ ਅਸੀਂ ਜ਼ਿਆਦਾ ਪਾਣੀ ਪੀਣ ਦੀ ਧਾਰਨਾ ਕਰ ਲੈਂਦੇ ਹਾਂ ਤਾਂ ਸਾਡੇ ਵਿਚੋਂ ਬਹੁਤੇ ਉਸੇ ਧਾਰਨਾ 'ਤੇ ਕਾਇਮ ਨਹੀਂ ਰਹਿ ਪਾਉਂਦੇ । ਇਸ ਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ ਕਿ ਜਦ ਅਸੀਂ ਜ਼ਿਆਦਾ ਪਾਣੀ ਪੀਣਾ ਸ਼ੁਰੂ ਕਰਦੇ ਹਾਂ ਤਾਂ ਸਾਨੂੰ ਵਾਰ-ਵਾਰ ਟੱਟੀ ਪਿਸ਼ਾਬ ਜਾਣਾ ਪੈਂਦਾ ਹੈ ਜਿਸ ਨਾਲ ਸਾਡੇ ਰੋਜ਼ ਦੇ ਕੰਮਾਂ ਵਿਚ ਰੁਕਾਵਟ ਆਉਂਦੀ ਹੈ । ਜਿਸ ਗਤੀ ਦੇ ਨਾਲ ਪਾਣੀ ਸਰੀਰ ਦੇ ਅੰਦਰ ਜਾਂਦਾ ਹੈ ਉਸੇ ਗਤੀ ਨਾਲ ਸਰੀਰ ਦੇ ਬਾਹਰ ਆਉਂਦਾ ਹੈ ਅਤੇ ਜ਼ਿਆਦਾਤਰ ਲੋਕ ਸਮਝਦੇ ਹਨ ਕਿ ਜ਼ਿਆਦਾ ਪਾਣੀ ਪੀਣਾ ਫਾਲਤੂ ਹੈ। ਸੱਚ ਇਹ ਹੈ ਕਿ ਤੁਹਾਡਾ ਸਰੀਰ ਪਾਣੀ ਦੀ ਜ਼ਿਆਦਾ ਮਾਤਰਾ ਨੂੰ ਕੱਢ ਦਿੰਦਾ ਹੈ, ਕਿਉਂਕਿ ਸਾਲਾਂ ਤੋਂ ਤੁਹਾਡੇ ਸਰੀਰ ਨੂੰ ਇਸ ਦੀ ਆਦਤ ਨਹੀਂ ਹੈ। ਇਸ ਵਿਚ ਥੋੜ੍ਹਾ ਸਮਾਂ ਲੱਗਦਾ ਹੈ, ਪਰ ਇਹ ਵੀ ਚੰਗੀ ਗੱਲ ਹੈ ਕਿ ਤੁਸੀਂ ਜ਼ਰੂਰਤ ਤੋਂ ਜ਼ਿਆਦਾ ਪਾਣੀ ਪੀਂਦੇ ਹੋ ਤਾਂ ਇਹ ਅਣ-ਉਪਯੋਗੀ ਰੂਪ ਵਿਚ ਤੁਹਾਡੇ ਗੋਡਿਆਂ, ਨਿਤੰਬ, ਪੱਟਾਂ ਅਤੇ ਢਿੱਡ 'ਚ ਜਮ੍ਹਾਂ ਹੈ। ਤੁਹਾਡੇ ਸਰੀਰ ਵਿਚ ਇਹ

ਪ੍ਰਕਿਰਿਆ ਸ਼ੁਰੂ ਹੁੰਦੀ ਹੈ। ਇਸ ਪਾਣੀ ਦਾ ਜਮਾਵ ਉਪਯੋਗੀ ਨਹੀਂ ਹੈ ਕਿਉਂਕਿ ਸਰੀਰ ਨੂੰ ਨਿਯਮਿਤ ਰੂਪ ਵਿਚ ਪਾਣੀ ਦੀ ਉਪਯੋਗੀ ਮਾਤਰਾ ਮਿਲ ਰਹੀ ਹੁੰਦੀ ਹੈ। ਹੌਲੀ ਹੌਲੀ ਪਾਣੀ ਦੇ ਨਿਕਲਣ ਦੀ ਪ੍ਰਕਿਰਿਆ ਸਾਧਾਰਣ ਹੋ ਜਾਵੇਗੀ ਅਤੇ ਤੁਹਾਡੀ ਜ਼ਿੰਦਗੀ ਵਾਪਸ ਪੁਰਾਣੀ ਲਾਈਨ 'ਤੇ ਆ ਜਾਵੇਗੀ।

ਇਸ ਤੋਂ ਇਲਾਵਾ ਜ਼ਿਆਦਾ ਪਾਣੀ ਪੀਣ ਨਾਲ ਮਾਸਪੇਸ਼ੀਆਂ ਵੀ ਠੀਕ ਰਹਿੰਦੀਆਂ ਹਨ। ਤੁਸੀਂ ਜ਼ਿਆਦਾ ਵਜ਼ਨ ਉਠਾ ਸਕਦੇ ਹੋ; ਪਰ ਜੇਕਰ ਤੁਹਾਡੀਆਂ ਮਾਸਪੇਸ਼ੀਆਂ ਨੂੰ ਸਹੀ ਮਾਤਰਾ 'ਚ ਪਾਣੀ ਨਹੀਂ ਮਿਲ ਰਿਹਾ ਹੋ ਤਾਂ ਇਹ ਸੁਚਾਰੂ ਰੂਪ 'ਚ ਕੰਮ ਨਹੀਂ ਕਰ ਪਾਉਣਗੀਆਂ। ਜ਼ਿਆਦਾ ਪਾਣੀ ਪੀਣ ਨਾਲ ਤੁਹਾਡੀਆਂ ਮਾਸਪੇਸ਼ੀਆਂ ਵਿਚ ਨਵੀਂ ਜਾਨ ਆਉਂਦੀ ਹੈ ਅਤੇ ਉਹ ਵਧੀਆ ਤਰੀਕੇ ਨਾਲ ਕੰਮ ਕਰਨ ਲੱਗ ਪੈਂਦੀਆਂ ਹਨ।

**ਅੱਠ ਗਿਲਾਸ ਹਰ ਰੋਜ਼? ਕੀ ਇਹ ਮਜ਼ਾਕ ਤਾਂ ਨਹੀਂ :**

ਇਹ ਬਹੁਤ ਜ਼ਿਆਦਾ ਨਹੀਂ ਹੈ, ਜੇਕਰ ਵਜ਼ਨ ਜ਼ਿਆਦਾ ਹੈ ਤਾਂ ਤੁਹਾਨੂੰ ਹਰੇਕ ਵਾਧੂ 25 ਪਾਊਂਡ ਲਈ ਇਕ ਗਿਲਾਸ ਪਾਣੀ ਜ਼ਿਆਦਾ ਪੀਣਾ ਚਾਹੀਦਾ ਹੈ। ਇਸ ਵਾਧੂ ਪਾਣੀ ਦੀ ਲੋੜ ਸਰੀਰ ਨੂੰ ਗਰਮੀ ਦੇ ਦਿਨਾਂ 'ਚ ਹੁੰਦੀ ਹੈ ।

ਪਾਣੀ ਦਾ ਉਪਯੋਗ ਪੂਰਾ ਦਿਨ ਕਰਨਾ ਚਾਹੀਦਾ ਹੈ ਨਾ ਕਿ ਇਕ ਵਾਰ 'ਚ ਜ਼ਿਆਦਾ ਪਾਣੀ ਪੀ ਲਉ। ਦਿਨ 'ਚ ਤਿੰਨ ਜਾਂ ਚਾਰ ਵਾਰ ਇਹ ਪੱਕਾ ਕਰਨਾ ਚਾਹੀਦਾ ਹੈ ਕਿ ਜਦ ਤੁਸੀਂ ਪਾਣੀ ਦੇ ਇਕ ਜਾਂ ਦੋ ਵੱਡੇ ਗਿਲਾਸ ਪੀਓਗੇ ਅਤੇ ਵਿਚਕਾਰ ਛੋਟੇ-ਛੋਟੇ ਗਿਲਾਸ ਪਾਣੀ ਪੀਂਦੇ ਰਹੋਗੇ।

ਜਦ ਤੁਸੀਂ ਆਪਣੀ ਲੋੜ ਦੇ ਅਨੁਸਾਰ ਪਾਣੀ ਪੀਂਦੇ ਹੋ ਤਾਂ ਤੁਸੀਂ ਮਹਿਸੂਸ ਕਰੋਗੇ ਕਿ ਤੁਹਾਨੂੰ ਭੁੱਖ ਵੀ ਘੱਟ ਲੱਗਦੀ ਹੈ। ਜੇਕਰ

ਤੁਸੀਂ ਵਜ਼ਨ ਘੱਟ ਕਰਨ ਦੇ ਪ੍ਰਤੀ ਗੰਭੀਰ ਹੋ ਤਾਂ ਸਹੀ ਮਾਤਰਾ 'ਚ ਪਾਣੀ ਪੀਣਾ ਚਾਹੀਦਾ ਹੈ। ਵਜ਼ਨ ਘੱਟ ਕਰਨ ਲਈ ਜੇਕਰ ਤੁਹਾਡੀ ਕੋਸ਼ਿਸ਼ ਕਾਮਯਾਬ ਨਹੀਂ ਹੋ ਰਹੀ ਤਾਂ ਇਸ ਦਾ ਕਾਰਨ ਹੋ ਸਕਦਾ ਹੈ ਕਿ ਤੁਸੀਂ ਸਹੀ ਮਾਤਰਾ 'ਚ ਪਾਣੀ ਨਹੀਂ ਪੀ ਰਹੇ। ਪਰ 12 ਗਿਲਾਸ ਪਾਣੀ ਪੀਣ ਤੋਂ ਪਹਿਲਾਂ ਤੁਹਾਨੂੰ ਪਾਣੀ ਦੇ ਫ਼ਾਇਦੇ ਬਾਰੇ ਜਾਣਕਾਰੀ ਲੈਣੀ ਹੋਵੇਗੀ। ਇਹ ਜ਼ਰੂਰੀ ਹੈ ਕਿ ਤੁਸੀਂ ਵਜ਼ਨ ਘੱਟ ਕਰਨ ਲਈ ਜਿਸ ਪਾਣੀ ਦਾ ਸੇਵਨ ਕਰ ਰਹੇ ਹੋ ਉਹ ਸ਼ੁੱਧ ਅਤੇ ਕੀਟਾਣੂ-ਰਹਿਤ ਹੋਵੇ ।

ਇਸ ਸਮੱਸਿਆ ਦੇ ਹੱਲ ਲਈ ਵਧੀਆ ਦਰਜੇ ਦੇ ਅਲਟ੍ਰਾਵਾਇਲੇਟ ਤਕਨੀਕ 'ਤੇ ਆਧਾਰਤ ਜਲ ਸ਼ੁੱਧੀਕਰਨ ਪ੍ਰਣਾਲੀ ਨੂੰ ਘਰ ਵਿਚ ਸਥਾਪਤ ਕਰਨਾ ਪਵੇਗਾ ਜਿਹੜੀ ਸਾਡੇ ਪਾਣੀ ਨੂੰ ਸ਼ੁੱਧ ਕਰਨ ਵਿਚ ਕਾਬਲ ਹੋਵੇ ਅਤੇ ਪਾਣੀ ਵਿਚ ਮੌਜੂਦ ਜ਼ਰੂਰੀ ਖਣਿਜ ਅਤੇ ਉਪਯੋਗੀ ਤੱਤਾਂ ਨੂੰ ਸ਼ਾਮਲ ਰੱਖਦਾ ਹੈ।

ਪਾਣੀ ਕੁਦਰਤ ਦੀ ਅਜਿਹੀ ਨਿਆਮਤ ਹੈ ਜਿਸ 'ਤੇ ਕੁਝ ਪੈਸੇ ਖਰਚ ਕੀਤੇ ਬਗੈਰ ਅਸੀਂ ਆਪਣੇ ਸਰੀਰ ਨੂੰ ਸੰਤੁਲਤ ਰੱਖ ਸਕਦੇ ਹਾਂ। ਜਿਵੇਂ ਸੰਤੁਲਤ ਭੋਜਨ ਸਾਨੂੰ ਊਰਜਾ ਦਿੰਦਾ ਹੈ। ਉਂਵ ਹੀ ਅਸੀਂ ਪਾਣੀ ਦੀ ਸਹੀ ਮਾਤਰਾ ਨਾਲ ਆਪਣੇ ਸਰੀਰ ਨੂੰ ਤੰਦਰੁਸਤ ਰੱਖਦੇ ਹਾਂ। ਕੁਝ ਲੋਕ ਇਹ ਵੀ ਕਹਿੰਦੇ ਹਨ ਕਿ ਜੇ ਅਸੀਂ ਖਾਣੇ ਤੋਂ ਪਹਿਲਾਂ ਪਾਣੀ ਪੀ ਲਈਏ ਤਾਂ ਭੁੱਖ ਘੱਟ ਲਗੇਗੀ ਜੋ ਸਾਡਾ ਭਾਰ ਘਟਾਉਣ 'ਚ ਮਦਦ ਕਰੇਗੀ।

-ਸਰਬਜੀਤ ਸਿੰਘ ਲੁਧਿਆਣਵੀ

(ਧੰਨਵਾਦ ਸਹਿਤ ! 'ਰੋਜ਼ਾਨਾ ਸਪੋਕਸਮੈਨ'।

—0—

# ਪਾਣੀ ਦਾ ਵਧ ਰਿਹਾ ਪ੍ਰਦੂਸ਼ਣ

ਪੰਜਾਬ ਵਿਚ ਦਰਿਆਵਾਂ ਤੇ ਧਰਤੀ ਹੇਠਲੇ ਪਾਣੀ ਦਾ ਵਧ ਰਿਹਾ ਪ੍ਰਦੂਸ਼ਣ ਗੰਭੀਰ ਰੁਖ ਅਖ਼ਤਿਆਰ ਕਰਦਾ ਜਾ ਰਿਹਾ ਹੈ। ਪਹਿਲਾਂ ਤਾਂ ਇਸ ਵਿਰੁੱਧ ਰਾਜ ਦੇ ਅੰਦਰੋਂ ਹੀ ਆਵਾਜ਼ ਉੱਠ ਰਹੀ ਸੀ, ਹੁਣ ਗਵਾਂਢੀ ਰਾਜ ਰਾਜਸਥਾਨ ਦੇ ਲੋਕਾਂ ਵੱਲੋਂ ਵੀ ਇਸ ਸੰਬੰਧੀ ਇਤਰਾਜ਼ ਉਠਾਏ ਜਾਣ ਲੱਗੇ ਹਨ। ਇਹ ਵਰਣਨਯੋਗ ਹੈ ਕਿ ਰਾਜ ਦੇ ਦਰਿਆਵਾਂ ਦਾ ਪਾਣੀ ਨਹਿਰਾਂ ਰਾਹੀਂ ਮਾਲਵੇ ਦੇ ਬਠਿੰਡਾ, ਮਾਨਸਾ, ਫ਼ਰੀਦਕੋਟ ਅਤੇ ਮੁਕਤਸਰ ਜ਼ਿਲ੍ਹਿਆਂ ਨੂੰ ਪੀਣ ਲਈ ਸਪਲਾਈ ਕੀਤਾ ਜਾਂਦਾ ਹੈ। ਉਕਤ ਜ਼ਿਲ੍ਹਿਆਂ ਦਾ ਧਰਤੀ ਹੇਠਲਾ ਪਾਣੀ ਪੀਣ ਦੇ ਯੋਗ ਨਹੀਂ ਹੈ। ਇਸੇ ਕਰਕੇ ਵਾਟਰ ਵਰਕਸ ਯੋਜਨਾਵਾਂ ਰਾਹੀਂ ਇਹ ਪਾਣੀ ਹੀ ਲੋਕਾਂ ਨੂੰ ਸਪਲਾਈ ਕੀਤਾ ਜਾਂਦਾ ਹੈ। ਨੰਗਲ ਤੋਂ ਲੈ ਕੇ ਹਰੀਕੇ ਪੱਤਣ ਤਕ ਸਤਲੁਜ ਦਰਿਆ ਵਿਚ ਅਨੇਕਾਂ ਸ਼ਹਿਰਾਂ ਦੀ ਆਬਾਦੀ ਅਤੇ ਫੈਕਟਰੀਆਂ ਦਾ ਗੰਦਾ, ਤੇਜ਼ਾਬੀ ਅਤੇ ਧਾਤਾਂ ਦੇ ਮਿਸ਼ਰਣ ਵਾਲਾ ਪਾਣੀ ਮਿਲ ਜਾਂਦਾ ਹੈ। ਫਿਰ ਅੱਗੇ ਮਾਲਵੇ ਦੇ ਉਕਤ ਜ਼ਿਲ੍ਹਿਆਂ ਦੇ ਅਤੇ ਰਾਜਸਥਾਨ ਦੇ ਅੱਠ ਜ਼ਿਲ੍ਹਿਆਂ ਦੇ ਲੋਕ ਇਹੀ ਪਾਣੀ ਪੀਣ ਅਤੇ ਸਿੰਚਾਈ ਦੀਆਂ ਲੋੜਾਂ ਲਈ ਵਰਤਦੇ ਹਨ।

ਰਾਜ ਦੇ ਮਾਲਵਾ ਖੇਤਰ ਵਿਚ ਭਾਵੇਂ ਕੈਂਸਰ, ਕਾਲਾ-ਪੀਲੀਆ ਅਤੇ ਚਮੜੀ ਦੇ ਹੋਰ ਅਨੇਕਾਂ ਰੋਗਾਂ ਲਈ ਹੋਰ ਵੀ ਕਈ ਕਾਰਨ ਜ਼ਿੰਮੇਵਾਰ ਹਨ, ਪਰ ਇਕ ਵੱਡਾ ਕਾਰਨ ਦਰਿਆਵਾਂ ਦਾ ਪੀਣ ਲਈ ਵਰਤਿਆ ਜਾ ਰਿਹਾ ਇਹ ਪ੍ਰਦੂਸ਼ਿਤ ਪਾਣੀ ਵੀ ਹੈ । ਭਾਵੇਂ ਮਾਲਵੇ ਵਿਚ ਬਹੁਤ ਸਾਰੀਆਂ ਥਾਵਾਂ 'ਤੇ ਆਰ. ਓ. ਸਿਸਟਮ ਲਗਾਏ ਹਨ ਪਰ ਬਹੁਤ ਸਾਰੀਆਂ ਥਾਵਾਂ ਹਾਲੇ ਅਜਿਹੀਆਂ ਵੀ ਹਨ ਜਿੱਥੇ ਆਰ. ਓ. ਸਿਸਟਮ ਨਹੀਂ ਲਗਾਏ ਗਏ। ਉਂਞ ਵੀ ਆਰ. ਓ. ਸਿਸਟਮ ਇਸ ਸਮੱਸਿਆ

ਦਾ ਆਰਜ਼ੀ ਹੱਲ ਹੀ ਹੈ, ਕੋਈ ਸਥਾਈ ਹੱਲ ਨਹੀਂ; ਕਿਉਂਕਿ ਆਰ. ਓ. ਸਿਸਟਮ ਨਾਲ ਜਿੰਨਾ ਪਾਣੀ ਸਾਫ਼ ਹੁੰਦਾ ਹੈ, ਉਸ ਤੋਂ ਵਧੇਰੇ ਪਾਣੀ ਅੰਜਾਈਂ ਵੀ ਚਲਿਆ ਜਾਂਦਾ ਹੈ। ਹਾਨੀਕਾਰਕ ਤੱਤਾਂ ਦੇ ਮਿਸ਼ਰਣ ਵਾਲਾ ਇਹ ਪਾਣੀ ਧਰਤੀ 'ਤੇ ਵਗਦਾ ਹੋਇਆ ਫਿਰ ਧਰਤੀ ਹੇਠਾਂ ਚਲਿਆ ਜਾਂਦਾ ਹੈ ਅਤੇ ਪਾਣੀ ਦੇ ਸੋਮਿਆਂ ਨੂੰ ਹੋਰ ਵਧੇਰੇ ਪ੍ਰਦੂਸ਼ਿਤ ਕਰ ਦਿੰਦਾ ਹੈ । ਇਸ ਸੰਬੰਧੀ ਹੁਣ ਰਾਜਸਥਾਨ ਦੀ ਸਮਾਜ ਸੇਵੀ ਜਥੇਬੰਦੀ ਸੋਸ਼ਲ ਵੈੱਲਫੇਅਰ ਐਂਡ ਇਨਵਾਇਰਨਮੈਂਟਲ ਰੇਵੋਲਿਊਸ਼ਨ ਐਸੋਸੀਏਸ਼ਨ (ਸਵੇਰਾ) ਨੇ ਨੈਸ਼ਨਲ ਗ੍ਰੀਨ ਟ੍ਰਿਬਿਊਨਲ ਵਿਚ ਇਕ ਜਨ-ਹਿਤ ਪਟੀਸ਼ਨ ਦਾਇਰ ਕਰਕੇ ਪੰਜਾਬ ਸਰਕਾਰ ਨੂੰ ਜਵਾਬਦੇਹ ਬਣਾਉਣ ਦੀ ਕੋਸ਼ਿਸ਼ ਕੀਤੀ ਹੈ । ਇਹ ਪਟੀਸ਼ਨ ਦਾਖ਼ਲ ਹੋਣ ਨਾਲ ਪੰਜਾਬ ਸਰਕਾਰ ਤੇ ਰਾਜ ਦੇ ਪ੍ਰਦੂਸ਼ਣ ਕੰਟਰੋਲ ਬੋਰਡ ਵਿਚ ਹਲਚਲ ਪੈਦਾ ਹੋ ਗਈ ਹੈ ।

ਦੂਜੇ ਪਾਸੇ ਪੰਜਾਬ ਵਿਚ ਧਰਤੀ ਹੇਠਲਾ ਪਾਣੀ ਵੀ ਬੇਹੱਦ ਪ੍ਰਦੂਸ਼ਿਤ ਹੋ ਚੁੱਕਾ ਹੈ । ਇਸ ਵਿਚ ਵੀ ਹਾਨੀਕਾਰਕ ਰਸਾਇਣਕ ਤੱਤ ਮਿਲ ਚੁੱਕੇ ਹਨ । ਇਨ੍ਹਾਂ ਦਾ ਪਤਾ ਲਗਾਉਣ ਲਈ ਸਮੇਂ-ਸਮੇਂ 'ਤੇ ਰਾਜ ਦੀਆਂ ਵੱਖ-ਵੱਖ ਥਾਵਾਂ ਤੋਂ ਜੋ ਪਾਣੀ ਦੇ ਨਮੂਨੇ ਇਕੱਤਰ ਕੀਤੇ ਜਾਂਦੇ ਰਹੇ ਹਨ ਉਨ੍ਹਾਂ ਵਿਚੋਂ ਬਹੁਤ ਸਾਰੇ ਨਮੂਨੇ ਫੇਲ੍ਹ ਹੁੰਦੇ ਰਹੇ ਹਨ । ਭਾਰੀ ਧਾਤਾਂ ਬਾਰੇ ਪਾਣੀ ਦੇ ਭਰੇ ਗਏ 7176 ਨਮੂਨਿਆਂ ਵਿਚੋਂ 4527 ਫੇਲ੍ਹ ਹੋ ਗਏ ਸਨ। ਧਰਤੀ ਹੇਠਲੇ ਪਾਣੀ ਵਿਚ ਯੂਰੇਨੀਅਮ ਦੀ ਮਾਤਰਾ ਦਾ ਪਤਾ ਲਗਾਉਣ ਲਈ ਭਰੇ ਗਏ 7332 ਨਮੂਨਿਆਂ ਵਿਚੋਂ 1402 ਫੇਲ੍ਹ ਹੋ ਗਏ ਸਨ । ਇਸੇ ਤਰ੍ਹਾਂ ਭਾਰੀ ਧਾਤਾਂ ਦੇ ਮਿਸ਼ਰਣ ਦਾ ਪਤਾ ਲਗਾਉਣ ਲਈ ਭਰੇ ਗਏ 5192 ਨਮੂਨਿਆਂ ਵਿਚੋਂ 5182 ਦੀ ਰਿਪੋਰਟ ਮਿਲੀ ਸੀ, ਜਿਸ ਵਿਚੋਂ 2750 ਫੇਲ੍ਹ ਹੋ ਗਏ ਸਨ । ਮੁਹਾਲੀ ਦੀ ਈ. ਬੀ. ਟੀ. ਆਈ. ਨਾਂ ਦੀ

ਇਕ ਹੋਰ ਲੈਬੋਰਟਰੀ ਤੋਂ ਵੀ ਪਾਣੀ ਦੇ ਨਮੂਨਿਆਂ ਦੀ ਜਾਂਚ ਕਰਵਾਈ ਗਈ ਸੀ । ਇਸ ਲੈਬੋਰਟਰੀ ਵੱਲੋਂ ਭਰੇ ਗਏ 6607 ਨਮੂਨਿਆਂ ਵਿਚੋਂ 5192 ਦੀ ਰਿਪੋਰਟ ਪ੍ਰਾਪਤ ਹੋਈ ਸੀ, ਜਿਨ੍ਹਾਂ ਵਿਚੋਂ ਵੀ 2856 ਨਮੂਨੇ ਫੇਲ੍ਹ ਹੋ ਗਏ ਸਨ । ਇਸ ਸੰਦਰਭ ਵਿਚ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਵੱਲੋਂ ਜਦੋਂ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦੀ ਜਵਾਬਦੇਹੀ ਕੀਤੀ ਗਈ ਤਾਂ ਬੋਰਡ ਨੇ ਇਹ ਕਿਹਾ ਹੈ ਕਿ ਉਹ ਧਰਤੀ ਹੇਠਲੇ ਪਾਣੀ ਦੇ ਪ੍ਰਦੂਸ਼ਣ ਨੂੰ ਰੋਕਣ ਤੋਂ ਅਸਮਰੱਥ ਹੈ, ਇਸ ਸੰਬੰਧੀ ਨੈਸ਼ਨਲ ਗ੍ਰੀਨ ਟ੍ਰਿਬਿਊਨਲ ਪਾਸ ਪਹੁੰਚ ਕੀਤੀ ਜਾਣੀ ਚਾਹੀਦੀ ਹੈ।

ਉਪਰੋਕਤ ਸਾਰੇ ਵੇਰਵੇ ਇਹ ਸਾਬਤ ਕਰਦੇ ਹਨ ਕਿ ਨਾ ਤਾਂ ਰਾਜ ਦੇ ਦਰਿਆਵਾਂ ਦਾ ਹੀ ਪਾਣੀ ਪੀਣ ਯੋਗ ਰਹਿ ਗਿਆ ਹੈ ਅਤੇ ਨਾ ਹੀ ਧਰਤੀ ਹੇਠਲਾ ਪਾਣੀ ਪੀਣ ਦੇ ਯੋਗ ਰਿਹਾ ਹੈ । ਦਿਨੋ-ਦਿਨ ਦਰਿਆਵਾਂ ਅਤੇ ਧਰਤੀ ਹੇਠਲੇ ਪਾਣੀ ਦਾ ਪ੍ਰਦੂਸ਼ਣ ਵਧਦਾ ਜਾ ਰਿਹਾ ਹੈ, ਕਿਉਂਕਿ ਪੰਜਾਬ ਸਰਕਾਰ ਪ੍ਰਦੂਸ਼ਣ ਦੇ ਸਰੋਤਾਂ ਦੀ ਨਿਸ਼ਾਨਦੇਹੀ ਕਰਕੇ ਉਨ੍ਹਾਂ ਨੂੰ ਬੰਦ ਕਰਨ ਲਈ ਕੋਈ ਠੋਸ ਕਦਮ ਚੁੱਕਣ ਵਿਚ ਹੁਣ ਤਕ ਅਸਮਰੱਥ ਰਹੀ ਹੈ । ਇਸ ਦਾ ਹੀ ਸਿੱਟਾ ਹੈ ਕਿ ਰਾਜ ਵਿਚ ਲੋਕਾਂ ਨੂੰ ਭਿਆਨਕ ਬਿਮਾਰੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਉਨ੍ਹਾਂ ਦੀਆਂ ਸਿਹਤ ਸੰਬੰਧੀ ਸਮੱਸਿਆਵਾਂ ਵਧਦੀਆਂ ਜਾ ਰਹੀਆਂ ਹਨ । ਹੁਣ ਤਾਂ ਸਾਡੇ ਗਵਾਂਢੀ ਰਾਜ ਰਾਜਸਥਾਨ ਦੇ ਲੋਕ ਵੀ ਇਸ 'ਤੇ ਇਤਰਾਜ਼ ਕਰਨ ਲੱਗੇ ਹਨ । ਪੰਜਾਬ ਸਰਕਾਰ ਰਾਜ ਦੇ ਲੋਕਾਂ ਅਤੇ ਗਵਾਂਢੀ ਰਾਜ ਦੇ ਕਰੋੜਾਂ ਲੋਕਾਂ ਦੀ ਸਿਹਤ ਨਾਲ ਜੁੜੇ ਇਸ ਮੁੱਦੇ ਨੂੰ ਲੰਬੇ ਸਮੇਂ ਤਕ ਨਜ਼ਰ-ਅੰਦਾਜ਼ ਨਹੀਂ ਕਰ ਸਕੇਗੀ । ਉਸ ਨੂੰ ਕਾਨੂੰਨ ਦੇ ਕਟਹਿਰੇ ਵਿਚ ਖੜ੍ਹੀ ਹੋਣਾ ਹੀ ਪਵੇਗਾ । ਇਸ ਲਈ ਇਹ ਜ਼ਰੂਰੀ

ਹੈ ਕਿ ਰਾਜ ਸਰਕਾਰ ਪਾਣੀ ਦੇ ਵਧ ਰਹੇ ਪ੍ਰਦੂਸ਼ਣ ਸੰਬੰਧੀ ਮਾਹਰਾਂ ਦੀ ਇਕ ਕਮੇਟੀ ਦਾ ਗਠਨ ਕਰੇ ਅਤੇ ਉਸ ਤੋਂ ਸਮਾਂ-ਬੱਧ ਰਿਪੋਰਟ ਲੈ ਕੇ ਕੇਂਦਰ ਸਰਕਾਰ ਤਕ ਪਹੁੰਚ ਕਰੇ । ਆਪਣੇ ਸਾਧਨ ਜੁਟਾ ਕੇ ਅਤੇ ਕੇਂਦਰ ਤੋਂ ਸਹਾਇਤਾ ਲੈ ਕੇ ਦਰਿਆਵਾਂ ਦੇ ਅਤੇ ਧਰਤੀ ਹੇਠਲੇ ਪਾਣੀ ਦੇ ਵਧ ਰਹੇ ਪ੍ਰਦੂਸ਼ਣ ਨੂੰ ਰੋਕਣ ਲਈ ਠੋਸ ਯੋਜਨਾਬੰਦੀ ਕੀਤੀ ਜਾਵੇ । ਲੋਕਾਂ ਦੀ ਸਿਹਤ ਨਾਲ ਜੁੜੇ ਇਸ ਮਸਲੇ ਨੂੰ ਤਰਜੀਹੀ ਆਧਾਰ 'ਤੇ ਲਿਆ ਜਾਣਾ ਚਾਹੀਦਾ ਹੈ, ਨਹੀਂ ਤਾਂ ਇਹ ਮਸਲਾ ਇਕ ਕੌਮੀ ਮਹਾਂਮਾਰੀ ਦਾ ਰੂਪ ਵੀ ਧਾਰ ਸਕਦਾ ਹੈ ।

ਸੰਪਾਦਕ,

(ਰੋਜ਼ਾਨਾ ਅਜੀਤ 9-6-2014 'ਚੋਂ ਧੰਨਵਾਦ ਸਹਿਤ ।)



# ਪਾਣੀ ਦੇ ਗੰਭੀਰ ਸੰਕਟ ਵੱਲ ਵਧ ਰਿਹਾ ਹੈ ਪੰਜਾਬ

—ਦਲਵੀਰ ਸਿੰਘ ਲੁਧਿਆਣਵੀ

ਅੱਜ ਸਾਰਾ ਸੰਸਾਰ ਸ਼ੁੱਧ ਪਾਣੀ ਤੋਂ ਵਿਹੂਣਾ ਹੁੰਦਾ ਜਾ ਰਿਹਾ ਹੈ ਤੇ ਨਤੀਜੇ ਵਜੋਂ ਸਾਰੀ ਸ੍ਰਿਸ਼ਟੀ ਬੜੀ ਤੇਜ਼ੀ ਨਾਲ ਤਬਾਹੀ ਵੱਲ ਵਧ ਰਹੀ ਹੈ। ਜੇ ਗਹੁ ਨਾਲ ਦੇਖਿਆ ਜਾਏ ਤਾਂ ਇਸ ਬਰਬਾਦੀ ਲਈ ਹੋਰ ਕੋਈ ਨਹੀਂ, ਸਗੋਂ ਅਸੀਂ ਖੁਦ ਹੀ ਜ਼ਿੰਮੇਵਾਰ ਹਾਂ ਜੋ ਸਾਫ਼ ਪਾਣੀ ਨੂੰ ਬੇਤਹਾਸ਼ਾ ਬਰਬਾਦ ਕਰ ਰਹੇ ਹਾਂ; ਨਦੀਆਂ-ਨਾਲਿਆਂ, ਝੀਲਾਂ ਤੇ ਸਮੁੰਦਰਾਂ ਦਾ ਪਾਣੀ ਦੂਸ਼ਿਤ ਕਰ ਰਹੇ ਹਾਂ। ਇਸ ਦੇ ਕਾਰਨ ਹੀ ਪੈਦਾ ਹੋ ਰਹੀਆਂ ਲਾ-ਇਲਾਜ ਬਿਮਾਰੀਆਂ ਨਾਲ ਹਰ ਸਾਲ ਸੰਸਾਰ ਪੱਧਰ 'ਤੇ 2.5 ਕਰੋੜ ਜਾਨਾਂ ਮੌਤ ਦੇ ਮੂੰਹ ਵਿੱਚ ਜਾ ਰਹੀਆਂ ਹਨ। ਇਕੱਲਾ ਮਾਲਵਾ ਖੇਤਰ ਹੀ ਨਹੀਂ, ਸਗੋਂ ਸਾਰਾ ਪੰਜਾਬ ਹੀ ਗੰਧਲੇ ਪਾਣੀ ਦੀ ਲਪੇਟ ਵਿਚ ਆ ਗਿਆ ਹੈ, ਜੋ ਚਿੰਤਾ ਦਾ ਵਿਸ਼ਾ ਹੈ।

ਇਕ ਵੇਰਵੇ ਅਨੁਸਾਰ, ਭਾਰਤ ਦੀ ਰਾਜਧਾਨੀ ਦਿੱਲੀ ਵਿਚ 20 ਹਜ਼ਾਰ ਮਿਲੀਅਨ ਲੀਟਰ ਸੀਵਰੇਜ ਪੈਦਾ ਹੁੰਦਾ ਹੈ, ਜਿਸ ਦਾ ਸਿੱਧਾ ਸੰਬੰਧ ਯਮੁਨਾ ਦੇ ਪਾਣੀ ਨਾਲ ਹੈ। ਇਸੇ ਤਰ੍ਹਾਂ ਹੀ ਮੁੰਬਈ ਦਾ 1800 ਮਿਲੀਅਨ ਲੀਟਰ ਸੀਵਰੇਜ ਅਰਬ ਸਾਗਰ 'ਚ ਡਿੱਗਦਾ ਹੈ। ਮਥੁਰਾ ਨੇੜੇ ਯਮੁਨਾ ਦੇ 100 ਮਿਲੀਲੀਟਰ ਪਾਣੀ ਵਿਚ 84 ਹਜ਼ਾਰ ਬੈਕਟੀਰੀਆ ਪਾਏ ਗਏ, ਅਰਥਾਤ ਸਾਰੇ ਦਰਿਆਵਾਂ ਦਾ ਪਾਣੀ ਗੰਧਲਾ ਹੋ ਰਿਹਾ ਹੈ।

ਪਾਣੀ ਧਨ ਹੀ ਨਹੀਂ, ਸਗੋਂ ਅੰਮ੍ਰਿਤ ਹੈ। ਕੋਈ ਵੀ ਪ੍ਰਾਣੀ ਇਸ ਤੋਂ ਬਿਨਾਂ ਜੀਵਤ ਨਹੀਂ ਰਹਿ ਸਕਦਾ। ਰੋਟੀ ਤੋਂ ਬਿਨਾਂ ਤਾਂ ਕੁਝ ਦਿਨਾਂ ਲਈ ਜੀਆ ਸਕਦਾ ਹੈ, ਪਰ ਪਾਣੀ ਬਾਝੋਂ ਬਿਲਕੁਲ ਨਹੀਂ। ਇਹ ਸਾਰੀ ਸ੍ਰਿਸ਼ਟੀ ਦੀ ਆਧਾਰਸ਼ਿਲਾ ਹੈ, ਭਾਵ ਸਾਰੀ ਸ੍ਰਿਸ਼ਟੀ ਨੂੰ ਪਾਲਦਾ

ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਣੀ ਨੂੰ 'ਪਿਤਾ' ਦਾ ਦਰਜਾ ਦੇ ਕੇ ਸਤਿਕਾਰਿਆ ਹੈ।

ਪੰਜਾਬ ਵਿਚ ਪੀਣ ਵਾਲੇ ਸਾਫ ਪਾਣੀ ਦੀ ਉਪਲਬਧਤਾ ਗੰਭੀਰ ਸਮੱਸਿਆ ਬਣਦੀ ਜਾ ਰਹੀ ਹੈ। 'ਸੂਚਨਾ ਦੇ ਅਧਿਕਾਰ' ਰਾਹੀਂ ਸਰਕਾਰ ਤੋਂ ਮਿਲੀ ਜਾਣਕਾਰੀ ਮੁਤਾਬਕ ਸੂਬੇ ਵਿਚ 30 ਤੋਂ 40 ਫ਼ੀ ਸਦੀ ਤਕ ਲੋਕ ਦੂਸ਼ਿਤ ਪਾਣੀ ਪੀਣ ਲਈ ਮਜਬੂਰ ਹਨ। ਹੋਰ ਤਾਂ ਹੋਰ, ਕੇਂਦਰੀ ਜਲ ਬੋਰਡ ਵੱਲੋਂ ਨੈਸ਼ਨਲ ਗਰੀਨ ਟ੍ਰਿਬਿਊਨਲ ਸਾਹਮਣੇ ਪੇਸ਼ ਕੀਤੀ ਗਈ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਸੂਬੇ ਦੇ ਵੱਖ-ਵੱਖ ਜ਼ਿਲ੍ਹਿਆਂ ਦੇ 110 ਬਲਾਕਾਂ ਵਿਚ ਧਰਤੀ ਹੇਠਲੇ ਪਾਣੀ ਦੀ ਸਥਿਤੀ ਬੇਹੱਦ ਤਰਸਯੋਗ ਹੈ। ਇਸ ਰਿਪੋਰਟ ਵਿਚ ਧਰਤੀ ਹੇਠਲੇ ਪਾਣੀ ਦੀ ਮਾੜੀ ਹਾਲਤ ਅਤੇ ਦੁਰ-ਵਰਤੋਂ ਲਈ ਪੰਜਾਬ ਸਰਕਾਰ ਅਤੇ ਇਸ ਦੀਆਂ ਨੀਤੀਆਂ ਨੂੰ ਜ਼ਿੰਮੇਵਾਰ ਠਹਿਰਾਇਆ ਗਿਆ ਹੈ।

ਪਾਣੀ ਦਾ ਪੱਧਰ ਕਈ ਥਾਈਂ ਅਜਿਹੀ ਡੂੰਘਾਈ ਤਕ ਪਹੁੰਚ ਗਿਆ ਹੈ ਕਿ ਅਸੀਂ ਧਰਤੀ ਦੀ ਤਹਿ 'ਚ ਬੈਠੀਆਂ ਭਾਰੀ ਧਾਤਾਂ ਵਾਲਾ ਪਾਣੀ ਪੀਣ ਲਈ ਮਜਬੂਰ ਹਾਂ। ਪਾਣੀ ਦਾ ਪੱਧਰ ਨੀਵਾਂ ਹੋਣ ਦਾ ਮੁੱਖ ਕਾਰਨ ਇੱਥੋਂ ਦੇ 16 ਲੱਖ ਟਿਊਬਵੈੱਲਾਂ ਰਾਹੀਂ ਹੁੰਦੀ ਹੱਦੋਂ ਵੱਧ ਵਰਤੋਂ ਹੈ। ਪਾਣੀ ਵਿਚ ਦੂਸ਼ਿਤ ਅਤੇ ਜ਼ਹਿਰੀਲੇ ਤੱਤਾਂ ਦਾ ਰਲੇਵਾਂ ਲਗਾਤਾਰ ਵਧ ਰਿਹਾ ਹੈ। ਸਤਲੁਜ ਅਤੇ ਬਿਆਸ ਆਦਿ ਦਰਿਆਵਾਂ ਵਿਚ ਸ਼ਹਿਰਾਂ ਦੇ ਸੀਵਰੇਜ ਅਤੇ ਸਨਅਤਾਂ ਦੀ ਰਹਿੰਦ-ਖੂੰਹਦ ਵਾਲੇ ਪਾਣੀ ਦੇ ਰਲੇਵੇਂ ਨੇ ਧਰਤੀ ਹੇਠਲੇ ਪਾਣੀ ਨੂੰ ਦੂਸ਼ਿਤ ਕਰਨ 'ਚ ਵੱਡਾ ਹਿੱਸਾ ਪਾਇਆ ਹੈ।

ਪੰਜ-ਆਬ ਦੀ ਧਰਤੀ, ਯਾਨੀ ਪੰਜਾਬ ਅੱਜ ਪਾਣੀ ਤੋਂ ਵਿਹੂਣਾ ਹੋ ਰਿਹਾ ਹੈ। ਇਸ ਦਾ ਸ਼ਰਬਤ ਜਿਹਾ ਪਾਣੀ, ਜ਼ਹਿਰੀ ਹੋ ਗਿਆ ਹੈ। ਸਾਰੇ ਜੀਵ-ਪ੍ਰਾਣੀ ਸ਼ੁੱਧ ਪਾਣੀ ਲਈ ਤਰਾਹ-ਤਰਾਹ ਕਰ ਰਹੇ

ਹਨ। ਜੇ ਗਹੁ ਨਾਲ ਦੇਖਿਆ ਜਾਵੇ ਤਾਂ ਆਸਟ੍ਰੇਲੀਆ ਵਾਂਗ ਭਾਰਤ ਵਿਚ ਵੀ ਪਾਣੀ ਵਿਕ ਰਿਹਾ ਹੈ, ਖਾਸ ਕਰਕੇ ਪੀਣ ਵਾਲਾ ਪਾਣੀ ਜੋ ਬੋਤਲਾਂ, ਕੈਨੀਆਂ, ਆਦਿ ਰਾਹੀਂ ਵਿਕ ਰਿਹਾ ਹੈ। ਜ਼ਿਆਦਾਤਰ ਪੰਜਾਬੀ ਵੀ ਬੋਤਲਾਂ ਵਾਲਾ ਪਾਣੀ ਹੀ ਪਸੰਦ ਕਰਦੇ ਹਨ ਕਿਉਂਕਿ ਇੱਥੋਂ ਦਾ ਪਾਣੀ ਦੂਸ਼ਿਤ ਹੋ ਗਿਆ ਹੈ। ਇਹ ਵੀ ਸੱਚ ਹੈ ਕਿ ਸੰਸਾਰ ਦੇ ਵੱਡੇ ਸਰਮਾਏਦਾਰਾਂ ਦੀ ਅੱਖ ਹੁਣ ਇਸ 'ਨੀਲੇ ਸੋਨੇ' 'ਤੇ ਹੈ, ਕਈ ਖੂਬ ਪੈਸਾ ਕਮਾ ਰਹੇ ਹਨ। ਇਕ ਪਾਸੇ ਪਾਣੀ ਦੀ ਥੁੜ ਹੈ ਤੇ ਦੂਸਰੇ ਪਾਸੇ ਅਸੀਂ ਦੂਸ਼ਿਤ ਕਰ ਰਹੇ ਹਾਂ, ਗੰਧਲਾ ਕਰ ਰਹੇ ਹਾਂ। ਅੰਨ੍ਹੇਵਾਹ ਖਾਦਾਂ ਅਤੇ ਕੀਟਨਾਸ਼ਕ ਦਵਾਈਆਂ ਵਰਤ ਰਹੇ ਹਾਂ। ਧਰਤੀ ਹੇਠਲਾ ਪਾਣੀ ਕੌੜਾ ਹੀ ਨਹੀਂ ਕੀਤਾ, ਸਗੋਂ ਧਰਤੀ ਮਾਂ ਨੂੰ ਨਸ਼ੇ 'ਤੇ ਲਾ ਦਿੱਤਾ ਹੈ। ਕੈਂਸਰ ਜਿਹੇ ਨਾ-ਮੁਰਾਦ ਰੋਗ ਅਤੇ ਜੰਮਦੇ ਬੱਚਿਆਂ ਨੂੰ ਆ ਰਹੀਆਂ ਸਮੱਸਿਆਵਾਂ ਦਾ ਸਾਡੇ ਕੋਲ ਕੋਈ ਹੱਲ ਨਹੀਂ ਹੈ। ਮਨੁੱਖ ਆਪੇ ਦੀ ਦੌੜ ਵਿਚ ਕਮਲਾ ਹੋਇਆ, ਸਮਾਜ ਅਤੇ ਵਾਤਾਵਰਨ ਦਾ ਦੁਸ਼ਮਣ ਬਣਿਆ ਬੈਠਾ ਹੈ। ਇਸ ਸਮੇਂ ਪੰਜਾਬ ਪਾਣੀ ਦੇ ਗੰਭੀਰ ਸੰਕਟ ਵੱਲ ਵਧ ਰਿਹਾ ਹੈ।

ਪੰਜਾਬ ਦੀ ਖੇਤੀਬਾੜੀ ਯੂਨੀਵਰਸਿਟੀ ਦੀ ਇੱਕ ਰਿਪੋਰਟ ਮੁਤਾਬਕ ਇਸ ਸਮੇਂ ਪੰਜਾਬ ਵਿਚ ਕੁੱਲ ਵਾਹੀਯੋਗ ਰਕਬੇ ਦਾ 96 ਫ਼ੀ ਸਦੀ ਰਕਬਾ ਸਿੰਜਾਈ ਅਧੀਨ ਹੈ ਅਤੇ 80 ਫ਼ੀ ਸਦੀ ਤੋਂ ਜ਼ਿਆਦਾ ਰਕਬੇ ਵਿਚ ਹਾਲਤ ਨਾਜ਼ੁਕ ਬਣੀ ਹੋਈ ਹੈ। ਇਹੋ ਜਿਹੀਆਂ ਵੰਗਾਰਾਂ ਦੇ ਕਾਰਨ ਹੀ ਕਿਸਾਨਾਂ ਨੇ ਖੁਦਕੁਸ਼ੀਆਂ ਦਾ ਰਾਹ ਫੜਿਆ ਹੋਇਆ ਹੈ। ਲੋਕਮਾਨਿਆ ਤਿਲਕ ਦਾ ਕਹਿਣਾ ਸੀ, "ਕਿਸਾਨ ਰਾਸ਼ਟਰ ਦੀ ਆਤਮਾ ਹਨ। ਉਨ੍ਹਾਂ ਉੱਪਰ ਪੈ ਰਹੀ ਉਦਾਸੀ ਦੀ ਛਾਂ ਨੂੰ ਹਟਾਇਆ ਜਾਵੇ, ਤਾਂ ਹੀ ਭਾਰਤ ਦੀ ਭਲਾਈ ਹੋ ਸਕਦੀ ਹੈ।"

ਕੁਝ ਸੁਝਾਅ:–ਦੂਸ਼ਿਤ ਪਾਣੀ ਨੂੰ ਨਦੀਆਂ–ਨਾਲਿਆਂ, ਦਰਿਆਵਾਂ ਵਿਚ ਸੁੱਟਣ ਤੋਂ ਪਹਿਲਾਂ ਅਣ-ਪ੍ਰਦੂਸ਼ਿਤ ਕਰ ਲੈਣਾ ਚਾਹੀਦਾ ਹੈ। ਸੀਵਰੇਜ

ਦੇ ਪਾਣੀ ਨੂੰ 'ਟਰੀਟਮੈਂਟ ਪਲਾਂਟ' ਰਾਹੀਂ ਸ਼ੁੱਧ ਕਰਕੇ ਸਿੰਜਾਈ ਲਈ ਵਰਤਿਆ ਜਾਵੇ; ਜਿਵੇਂ ਇਸਰਾਈਲ ਦੇਸ਼ ਵਿਚ ਕੀਤਾ ਜਾ ਰਿਹਾ ਹੈ।

ਇਟਾਲੀਅਨ ਕੰਪਨੀ ਵਾਟਰ ਟਰੀਟਮੈਂਟ ਤਕਨਾਲੋਜੀ ਦੇ ਕੰਪਨੀ ਨਿਰਦੇਸ਼ਕ ਸਲਵੀਨੋ ਸਟੌਰਟੀ ਨੇ ਦੱਸਿਆ ਕਿ ਉਹ ਸੀਵਰੇਜ ਦੇ ਪਾਣੀ ਅਤੇ ਸਨਅਤਾਂ ਦੁਆਰਾ ਦੂਸ਼ਿਤ ਹੋਏ ਪਾਣੀ ਦੇ 350 ਪਲਾਂਟ ਸਥਾਪਤ ਕਰ ਚੁੱਕੇ ਹਨ ਜੋ ਖੇਤੀ ਲਈ ਵਰਤਿਆ ਜਾ ਸਕਦਾ ਹੈ। ਇਹੋ ਜਿਹੀਆਂ ਸੰਸਥਾਵਾਂ ਨਾਲ ਸੁਚਾਰੂ ਸੰਬੰਧ ਕਾਇਮ ਕੀਤੇ ਜਾਣ ਤਾਂ ਜੋ ਪਾਣੀ ਦੀ ਕਿੱਲਤ ਤੋਂ ਬਚਿਆ ਜਾ ਸਕੇ।

ਬਿਜਲੀ ਵਾਂਗ ਪਾਣੀ ਵੀ ਮੀਟਰ ਦੇ ਹਿਸਾਬ ਨਾਲ ਲੋਕਾਂ ਨੂੰ ਮੁਹੱਈਆ ਕਰਵਾਇਆ ਜਾਵੇ ਤਾਂ ਹੀ ਪਾਣੀ ਦੀ ਬੇਤਹਾਸ਼ਾ ਵਰਤੋਂ ਨੂੰ ਰੋਕਿਆ ਜਾ ਸਕਦਾ ਹੈ। ਪਾਣੀ ਨਾਲ ਸੰਬੰਧਿਤ ਮਸਲਿਆਂ 'ਤੇ ਵੱਧ ਤੋਂ ਵੱਧ ਮੇਲੇ ਆਯੋਜਿਤ ਕੀਤੇ ਜਾਣ ਤਾਂ ਹੀ ਲੋਕਾਂ 'ਚ ਜਾਗ੍ਰਿਤੀ ਆਏਗੀ। ਪਾਣੀ ਨੂੰ ਸਾਂਭਣ ਪ੍ਰਤੀ ਸਰਕਾਰ ਸੁਚੇਤ ਹੋਵੇ ਤੇ ਲੋਕਾਂ ਨੂੰ-ਵੀ ਸੁਚੇਤ ਕਰੇ, ਤਾਂ ਹੀ ਪਾਣੀ ਦੀ ਕਿੱਲਤ ਤੋਂ ਬਚਿਆ ਜਾ ਸਕਦਾ ਹੈ। ਮਕਾਨ ਦੀਆਂ ਛੱਤਾਂ 'ਤੇ ਬਰਸਾਤ ਦਾ ਪਾਣੀ, ਵਿਹੜੇ ਦਾ ਪਾਣੀ, ਧਾਰਮਿਕ ਸਥਾਨਾਂ ਦੇ ਹੱਥ ਪੈਰ ਧੋਣ ਵਾਲਾ ਪਾਣੀ ਜਾਂ ਗੱਡੀਆਂ ਧੋਣ ਦੇ ਲਈ ਵਰਤਿਆ ਜਾਂਦਾ ਮਣਾਂ-ਮੂੰਹੀਂ ਪਾਣੀ ਧਰਤੀ 'ਚ ਜੀਰਿਆ ਜਾਵੇ, ਇਸ ਨਾਲ ਧਰਤੀ ਹੇਠਲੇ ਪਾਣੀ ਦਾ ਪੱਧਰ ਕੁਝ ਤਾਂ ਉੱਚਾ ਹੋ ਸਕਦਾ ਹੈ।

ਸਰਕਾਰ ਨੂੰ ਚਾਹੀਦਾ ਹੈ ਕਿ ਉਹ ਖੇਤੀ ਖੇਤਰ ਵਿਚ ਵੰਨ-ਸੁਵੰਨਤਾ ਨੂੰ ਪ੍ਰਫੁੱਲਤ ਕਰੇ, ਭਾਵ ਕਣਕ-ਝੋਨੇ ਦੀ ਫ਼ਸਲ ਦੇ ਨਾਲ-ਨਾਲ ਦੂਜੀਆਂ ਫ਼ਸਲਾਂ ਦਾ ਮੰਡੀਕਰਨ ਵੀ ਯਕੀਨੀ ਬਣਾਵੇ। ਕੁਦਰਤੀ ਖੇਤੀ ਜਾਂ ਜੈਵਿਕ ਖੇਤੀ ਨੂੰ ਪ੍ਰਫੁੱਲਤ ਕਰਿਆਂ ਇਕੱਲੇ ਪਾਣੀ ਦੀ ਬੱਚਤ ਹੀ ਨਹੀਂ, ਸਗੋਂ ਲੋਕ ਜ਼ਹਿਰ-ਮੁਕਤ ਉਤਪਾਦਨ ਵੀ ਪ੍ਰਾਪਤ ਕਰਨਗੇ; ਸਿੱਟੇ ਵਜੋਂ ਲਾ-ਇਲਾਜ ਬਿਮਾਰੀਆਂ ਤੋਂ ਰਾਹਤ ਮਿਲੇਗੀ। ਬਰਸਾਤੀ ਪਾਣੀ ਨੂੰ

ਤਲਾਬਾਂ ਜਾਂ ਟੋਭਿਆਂ ਵਿਚ ਇਕੱਠਾ ਕਰਕੇ ਲੋੜ ਮੁਤਾਬਕ ਵਰਤਣਾ ਚਾਹੀਦਾ ਹੈ। ਇਸ ਦਾ ਫ਼ਾਇਦਾ ਇਹ ਵੀ ਹੈ ਕਿ ਪਾਣੀ ਆਪਣੇ-ਆਪ ਹੀ ਧਰਤੀ ਦੀ ਹਿੱਕ ਵਿਚ ਜੀਰਦਾ ਜਾਂਦਾ ਹੈ। ਪਾਣੀ ਦਾ ਸੰਬੰਧ ਧਰਤੀ ਨਾਲ ਹੈ। ਜੇ ਧਰਤੀ 'ਤੇ ਵੱਧ ਦਰੱਖਤ ਹੋਣਗੇ, ਵੱਧ ਮੀਂਹ ਪੈਣਗੇ ਤਾਂ ਧਰਤੀ ਹੇਠਲੇ ਪਾਣੀ ਦਾ ਪੱਧਰ ਵੀ ਉੱਚਾ ਹੋ ਜਾਏਗਾ।

ਖੇਤੀ ਵਿਭਿੰਨਤਾ ਦੇ ਨਾਲ-ਨਾਲ ਆਧੁਨਿਕ ਸਿੰਜਾਈ ਤਕਨੀਕਾਂ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ; ਜਿਵੇਂ ਫੁਹਾਰਾ ਵਿਧੀ, ਤੁਪਕਾ ਵਿਧੀ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਆਧੁਨਿਕ ਸਿੰਜਾਈ ਸਹੂਲਤਾਂ ਹਨ। ਇਕ ਤਾਂ ਪਾਣੀ ਦੀ ਬੱਚਤ ਹੋਵੇਗੀ ਤੇ ਦੂਸਰਾ ਉਤਪਾਦਨ ਵਿਚ ਵੀ ਵਾਧਾ ਹੋ ਸਕਦਾ ਹੈ। ਸਰਕਾਰ ਇਨ੍ਹਾਂ ਤਕਨੀਕਾਂ ਨੂੰ ਪ੍ਰਫੁੱਲਤ ਕਰ ਰਹੀ ਹੈ।

ਆਓ, ਸਾਰੇ ਜਣੇ ਸੱਚੇ ਦਿਲੋਂ ਕਸਮਾਂ ਖਾਈਏ ਕਿ ਪਾਣੀ ਦੀ ਸੰਕੋਚਵੀਂ ਵਰਤੋਂ ਕਰਿਆ ਕਰਾਂਗੇ, ਗੰਧਲੇ ਪਾਣੀ ਨੂੰ ਸਾਫ਼ ਪਾਣੀ 'ਚ ਨਹੀਂ ਮਿਲਾਵਾਂਗੇ ਅਤੇ ਦੂਸ਼ਿਤ ਪਾਣੀ ਨੂੰ ਪ੍ਰਦੂਸ਼ਣ ਰਹਿਤ ਕਰਕੇ ਦੁਬਾਰਾ ਵਰਤੋਂ ਵਿਚ ਲਿਆਵਾਂਗੇ। ਸਰਕਾਰ ਨੂੰ ਚਾਹੀਦਾ ਹੈ ਕਿ ਨਦੀਆਂ-ਨਾਲਿਆਂ ਦੀ ਸਫ਼ਾਈ ਕਰਾਉਣ ਦੇ ਨਾਲ-ਨਾਲ ਭਿੰਨ-ਸੁਭਿੰਨਤਾ ਵਾਲੀ ਖੇਤੀ ਨੂੰ ਪ੍ਰਫੁੱਲਤ ਕਰੇ ਤਾਂ ਜੋ ਕਿਸਾਨਾਂ ਦੁਆਰਾ ਪੈਦਾ ਕੀਤੀ ਗਈ ਕੋਈ ਵੀ ਫ਼ਸਲ ਮੰਡੀ ਵਿਚ ਨਾ ਰੁਲੇ, ਫਿਰ ਤਾਂ ਚਾਰੇ ਪਾਸੇ ਖ਼ੁਸ਼ੀਆਂ-ਖ਼ੁਸ਼ੀਆਂ ਹੋਣਗੀਆਂ ਅਤੇ ਮੁਰਝਾਏ ਹੋਏ ਮੁਖੜੇ ਫਿਰ ਤੋਂ ਖਿੜ ਜਾਣਗੇ।

(ਰੋਜ਼ਾਨਾ ਅਜੀਤ 11-6-15 'ਚੋਂ ਧੰਨਵਾਦ ਸਹਿਤ!)

#402-ਈ, ਸ਼ਹੀਦ ਭਗਤ ਸਿੰਘ ਨਗਰ,
ਲੁਧਿਆਣਾ
141013,
M-94170-01983

# ਪੰਜ ਪਾਣੀਆਂ ਦੀ ਧਰਤ ਤ੍ਰਿਹਾਈ

—ਸੁਰਿੰਦਰ ਅਤੇ ਸਿੰਘ

ਮੈਂ ਚੰਡੀਗੜ੍ਹ ਰਹਿੰਦਿਆਂ ਪਾਣੀ ਤੋਂ ਹੋਏ ਝਗੜੇ 'ਚ ਪੁਲਿਸ ਆਉਂਦੀ ਦੇਖੀ ਸੀ। ਸਾਡੇ ਘਰ ਤੋਂ ਪੰਜ-ਸੱਤ ਘਰ ਛੱਡ ਕੇ ਇਕ ਘਰ ਵਿਚ ਹੇਠਲੀ ਮੰਜ਼ਿਲ 'ਤੇ ਰਹਿੰਦੀ ਔਰਤ ਨੂੰ ਪਾਣੀ ਭਰਨ ਅਤੇ ਡੋਲ੍ਹਣ ਦਾ ਖ਼ਬਤ (Craze) ਸੀ। ਉਹ ਕਿਰਾਏਦਾਰ ਸੀ, ਮਾਲਕ ਸ਼ਾਇਦ ਉੱਪਰਲੀ ਮੰਜ਼ਿਲ 'ਤੇ ਰਹਿੰਦੇ ਸਨ। ਇਹ ਬੀਬੀ ਸਵੇਰੇ ਜਿਉਂ ਟੂਟੀ ਖੋਲ੍ਹਿਆ ਕਰੇ, ਬੰਦ ਹੀ ਨਾ ਕਰਿਆ ਕਰੇ। ਉਹ ਸਾਰੇ ਟੱਬ, ਬਾਲਟੀਆਂ, ਮੱਗ, ਘੜੇ ਅਤੇ ਜੱਗ ਭਰ-ਭਰ ਰੱਖੀ ਜਾਂਦੀ। ਫਿਰ ਨਹਾਉਣ, ਕੱਪੜੇ ਧੋਣ ਅਤੇ ਵਿਹੜਾ ਧੋਣ ਤੋਂ ਬਾਅਦ ਬਾਹਰਲਾ ਗੇਟ, ਗਲੀ ਤੇ ਸੜਕ ਸਭ ਗਿੱਲੇ ਕਰੀ ਜਾਇਆ ਕਰੇ। ਉੱਪਰਲੇ ਕਈ ਵਾਰ ਆਖ ਕੇ ਟੂਟੀ ਬੰਦ ਕਰਵਾਉਂਦੇ ਅਤੇ ਫੇਰ ਉਨ੍ਹਾਂ ਦੀ ਮੰਜ਼ਿਲ 'ਤੇ ਪਾਣੀ ਪਹੁੰਚਦਾ। ਦਿਨ ਵਿਚ ਤਿੰਨ ਵੇਲੇ ਪਾਣੀ ਆਉਣ ਵੇਲੇ ਇਹੀ ਸਭ ਕੁਝ ਹੁੰਦਾ। ਪਾਣੀ ਦੀ ਦੂਜੀ ਵਾਰ ਵੇਲੇ ਉਹ ਬੀਬੀ ਭਾਂਡਿਆਂ ਦਾ ਪਾਣੀ ਡੋਲ੍ਹ ਕੇ ਦੁਬਾਰਾ ਤਾਜ਼ਾ ਭਰਿਆ ਕਰੇ। ਆਖਰ ਮਾਮਲਾ ਤੂੰ-ਤੂੰ, ਮੈਂ-ਮੈਂ, ਹੱਥੋਪਾਈ ਅਤੇ ਫਿਰ ਪੁਲਿਸ ਤਕ ਗਿਆ। ਤਿੰਨ ਸਾਲਾਂ 'ਚ ਚਾਰ ਵਾਰ ਪੁਲਿਸ ਆਈ।

ਇਕ ਹੋਰ ਸਹਿਰਣ ਬੀਬੀ ਸੁੱਤੀ ਉੱਠਦੀ ਵੱਡਾ ਸਾਰਾ ਟੱਬ (ਜਿਹੜਾ ਉਨ੍ਹਾਂ ਰਾਤ ਨੂੰ ਭਰਿਆ ਹੁੰਦਾ ਸੀ)। ਉਲੱਦ ਡੋਲ੍ਹ ਦਿਆ ਕਰੇ। ਮੈਥੋਂ ਰਿਹਾ ਨਾ ਗਿਆ। ਪੁੱਛਿਆ ਤਾਂ ਜੁਆਬ ਸੀ ਕਿ ਏਦਾਂ ਘਰ ਦੀ ਨਾਲੀ ਵਾਹਵਾ ਸਾਫ਼ ਹੋ ਜਾਂਦੀ ਹੈ। ਸ਼ਹਿਰੀਏ ਸਵੇਰੇ-ਸਵੇਰੇ ਗੱਡੀਆਂ ਧੋਣ ਲੱਗ ਜਾਂਦੇ ਨੇ। ਗੱਡੀਆਂ ਨੂੰ ਰੋਜ਼ ਈ ਕੀ ਲੱਗ ਜਾਂਦਾ ਹੈ, ਸਮਝ ਨਹੀਂ ਆਉਂਦੀ। ਪਾਣੀ ਦੀ ਪਾਈਪ ਲੈ ਕੇ ਮਲ-ਮਲ ਕੇ ਗੱਡੀਆਂ ਧੋਣਗੇ ਜਿਵੇਂ ਕੋਈ ਪੇਂਡੂ ਆਪਣੀ ਪੰਜ ਕਲਿਆਣੀ ਮੱਝ ਨੁਹਾ ਰਿਹਾ ਹੁੰਦਾ

ਹੈ। ਗੱਡੀਆਂ ਧੋਣ ਨਾਲ ਤਾਰਕੋਲ ਵਾਲੀ ਸੜਕ ਬੁਰੀ ਤਰ੍ਹਾਂ ਨੁਕਸਾਨੀ ਜਾਂਦੀ ਹੈ। ਫਿਰ ਉਹ ਫੁੱਲ-ਬੂਟਿਆਂ ਅਤੇ ਆਪਣੇ ਬਗ਼ੀਚਿਆਂ ਨੂੰ ਪਾਣੀ ਲਾਉਣ ਲੱਗ ਜਾਂਦੇ ਹਨ। ਕੋਈ ਇਨਸਾਨ ਇਹ ਨਹੀਂ ਸੋਚਦਾ ਕਿ ਸਵੇਰੇ-ਸਵੇਰੇ ਸਾਰਿਆਂ ਨੂੰ ਹੀ ਪਾਣੀ ਦੀ ਜ਼ਰੂਰਤ ਹੈ। ਹਰੇਕ ਔਰਤ ਨੇ ਨਾਸ਼ਤਾ ਬਣਾਉਣਾ ਹੈ। ਸਭ ਦੇ ਬੱਚਿਆਂ ਨੇ ਸਕੂਲ ਜਾਣ ਤੋਂ ਪਹਿਲਾਂ ਨਹਾਉਣਾ ਹੈ। ਇਹੋ ਜਿਹੇ ਕੰਮਾਂ ਨਾਲ ਪਾਣੀ ਦੀ ਜ਼ਰੂਰੀ ਸਪਲਾਈ 'ਤੇ ਅਸਰ ਪੈਂਦਾ ਹੈ। ਉੱਪਰਲੀਆਂ ਮੰਜ਼ਲਾਂ ਅਤੇ ਅਖ਼ਲੇਰੇ ਘਰਾਂ ਤਕ ਪਾਣੀ ਠੀਕ ਤਰ੍ਹਾਂ ਨਹੀਂ ਪੁੱਜਦਾ। ਇਸ ਵਿਵਸਥਾ ਨੂੰ ਸੁਧਾਰਨ ਵਾਸਤੇ ਪ੍ਰਸ਼ਾਸਨ ਨੂੰ ਅਖ਼ਬਾਰਾਂ ਰਾਹੀਂ ਲੋਕਾਂ ਨੂੰ ਅਪੀਲ ਵੀ ਕਰਨੀ ਪੈਂਦੀ ਹੈ। ਅਪ੍ਰੈਲ-ਮਈ ਦੇ ਮਹੀਨਿਆਂ 'ਚ ਸਖ਼ਤੀ ਨਾਲ ਸਵੇਰੇ-ਸਵੇਰੇ ਗੱਡੀਆਂ ਧੋਣ ਅਤੇ ਬਗ਼ੀਚਿਆਂ ਨੂੰ ਪਾਣੀ ਲਾਉਣ 'ਤੇ ਰੋਕ ਲਾਉਣੀ ਪੈਂਦੀ ਹੈ। ਲੱਖਾਂ ਗੈਲਨ ਪਾਣੀ ਸਿਰਫ਼ ਸਫ਼ਾਈਆਂ ਲਈ ਹੀ ਬਰਬਾਦ ਕਰ ਦਿੱਤਾ ਜਾਂਦਾ ਹੈ। ਸਾਰੀਆਂ ਸੁਆਣੀਆਂ ਸਿਦੋ-ਸਿਦੀ ਸਵੇਰੇ ਫਾਕਾਂ 'ਚ ਹੱਥ ਰੱਖੀ, ਕੰਮਾਂ ਵਾਲੀਆਂ ਔਰਤਾਂ ਤੋਂ ਜਾਂ ਨੌਕਰਾਂ ਤੋਂ ਅਗਲੇ-ਪਿਛਲੇ ਵਿਹੜੇ ਖੁੱਲ੍ਹੇ ਪਾਣੀ ਨਾਲ ਧੁਆਉਂਦੀਆਂ ਹਨ। ਬਾਹਰਲੇ ਗੇਟਾਂ ਅਤੇ ਕੰਧਾਂ ਤਕ ਘਰ ਧੋਇਆ ਜਾਂਦਾ ਹੈ।

ਪਾਣੀ ਦੀ ਦੁਰਵਰਤੋਂ 'ਚ ਹੁਣ ਪਿੰਡਾਂ ਵਾਲੇ ਵੀ ਪਿੱਛੇ ਨਹੀਂ ਰਹੇ। ਸੋਹਣੇ ਤੇ ਪੱਕੇ ਘਰ ਪਾ ਲੈਣ ਨਾਲ ਉਨ੍ਹਾਂ ਦੇ ਘਰਾਂ ਵੀ ਮੋਟਰਾਂ, ਟੈਂਕੀਆਂ, ਫਲੱਸ਼ ਸਿਸਟਮ ਅਤੇ ਸਾਰੇ ਘਰ ਵਿਚ ਟੂਟੀਆਂ ਰਾਹੀਂ ਪਾਣੀ ਦੀ ਸਪਲਾਈ ਦਾ ਇੰਤਜ਼ਾਮ ਹੋ ਗਿਆ ਹੈ। ਪਸ਼ੂਆਂ ਵਾਲੇ ਹਿੱਸੇ 'ਚ ਵੀ ਇੱਟਾਂ ਦੇ ਫ਼ਰਸ਼ ਲੱਗੇ ਹੋਏ ਹਨ। ਗੋਹੇ-ਕੂੜੇ ਲਈ ਟੋਆ ਪੁੱਟਣ ਦੀ ਆਗਿਆ ਹੁਣ ਨੂੰਹਾਂ-ਧੀਆਂ ਨਹੀਂ ਦਿੰਦੀਆਂ। ਗੋਹਾ ਸੁੱਟਣ ਨੂੰ ਕੋਈ ਰਾਜ਼ੀ ਨਹੀਂ। ਪਿੰਡਾਂ 'ਚ ਵੀ ਹੁਣ ਗ਼ਰੀਬ ਔਰਤਾਂ ਗੋਹਾ ਕੂੜਾ ਕਰਨ ਨਾਲੋਂ ਭੱਠਿਆਂ 'ਤੇ ਇੱਟਾਂ ਪੱਥਣ, ਸ਼ੈਲਰਾਂ 'ਚ, ਮੰਡੀਆਂ 'ਚ, ਅਤੇ ਖੇਤਾਂ

'ਚ ਮਟਰ ਤੋੜਨ ਜਾਂ ਹੋਰ ਅਜਿਹੇ ਕੰਮ ਕਰਨ, ਦਿਹਾੜੀ 'ਤੇ ਜਾਣ ਨੂੰ ਤਰਜੀਹ ਦੇਣ ਲੱਗ ਪਈਆਂ ਹਨ। ਮੱਝਾਂ-ਗਾਵਾਂ ਦਾ ਗੋਹਾ ਪਾਣੀ ਦੀ ਪਾਈਪ ਲਾ ਕੇ (ਪਾਈਪ ਛੋਟੀ ਚੰਬੀ ਜਿੱਡੀ ਮੋਟੀ ਧਾਰ ਵਾਲੀ) ਨਾਲੀਆਂ 'ਚ ਰੋੜ੍ਹ ਦਿੰਦੀਆਂ ਹਨ। ਇਹ ਕਿਸੇ ਇਕ ਘਰ ਦਾ ਹਾਲ ਨਹੀਂ ਹੈ, ਘਰ-ਘਰ ਏਹੋ ਕੁਝ ਹੋ ਰਿਹਾ ਹੈ। ਘਰਾਂ 'ਚ ਪੱਥੋ ਚੁਬੱਚੇ ਭਰੇ ਰਹਿੰਦੇ ਨੇ। ਜ਼ਰਾ ਕੁ ਤੂੜੀ ਦੇ ਤੀਲੇ ਹਵਾ ਨਾਲ ਉੱਡ ਕੇ ਪੈ ਜਾਣ ਤਾਂ ਉਸੇ ਵੇਲੇ ਚੁਬੱਚਾ ਖ਼ਾਲੀ ਕਰ ਦਿੱਤਾ ਜਾਂਦਾ ਹੈ ਅਤੇ ਦੁਬਾਰਾ ਤਾਜ਼ੇ ਪਾਣੀ ਨਾਲ ਭਰ ਲਿਆ ਜਾਂਦਾ ਹੈ। ਪਿੰਡਾਂ ਦਾ ਪਾਣੀ ਤਾਂ ਫਿਰ ਵੀ ਛੱਪੜਾਂ ਵਿਚ ਜਾਂਦਾ ਕਿਸੇ ਨਾ ਕਿਸੇ ਰੂਪ ਵਿਚ ਥੋੜ੍ਹਾ ਬਹੁਤਾ ਵਰਤੋਂ ਵਿਚ ਆ ਹੀ ਜਾਂਦਾ ਹੈ ਪਰ ਸ਼ਹਿਰਾਂ ਵਾਲਾ ਪਾਣੀ ਸੀਵਰੇਜ ਰਾਹੀਂ ਕਿਤੇ ਦਾ ਕਿਤੇ ਪਹੁੰਚ ਜਾਂਦਾ ਹੈ। ਪਸ਼ੂਆਂ ਦੇ ਨਹਾਉਣ ਲਈ ਛੱਪੜਾਂ ਦਾ ਬੜਾ ਸੁਖ ਸੀ ਪਰ ਹੁਣ ਪਾਣੀ ਗੰਦੇ ਹੋ ਗਏ ਹਨ। ਪਿੰਡਾਂ ਦੇ ਸੀਵਰੇਜ ਦਾ ਪਾਣੀ ਛੱਪੜਾਂ ਵਿਚ ਪੈਂਦਾ ਹੈ।

ਸਾਡੇ ਦੇਸ਼ ਦੇ ਦੂਰ-ਦੁਰਾਡੇ ਇਲਾਕਿਆਂ ਵਿਚ ਪਾਣੀ ਦੀ ਬਹੁਤ ਥੁੜ੍ਹ ਹੈ। ਕਈ ਵਾਰ ਖ਼ਬਰਾਂ 'ਚ ਵਿਖਾਇਆ ਜਾਂਦਾ ਹੈ, ਕਦੇ ਅਖ਼ਬਾਰ ਵਿਚ ਵੇਖਦੇ ਹਾਂ ਕਿ ਔਰਤਾਂ ਨੂੰ ਕਈ-ਕਈ ਕਿਲੋਮੀਟਰ ਦੂਰੋਂ ਪਾਣੀ ਢੋਣਾ ਪੈਂਦਾ ਹੈ। ਸਿਰਾਂ 'ਤੇ ਪਾਣੀ ਦੇ ਘੜੇ ਚੁੱਕੀ ਘਰ ਆਉਂਦੀਆਂ ਨੇ ਤੇ ਘਰ ਦਾ ਸਾਰਾ ਕੰਮ ਹੱਥੀਂ ਕਰਨਾ ਹੁੰਦਾ ਹੈ। ਨਾਲੇ ਉਹ ਖੇਤੀ ਦੇ ਕੰਮਾਂ ਵਿਚ ਵੀ ਹੱਥ ਵੰਡਾਉਂਦੀਆਂ ਹਨ। ਮਹਾਂਨਗਰਾਂ ਵਿਚ ਕੁਝ ਇਲਾਕਿਆਂ ਵਿਚ ਪਾਣੀ ਦੀ ਏਨੀ ਕਿੱਲਤ ਹੈ ਕਿ ਲੋਕ ਕੱਪੜੇ ਧੋਣ ਵਾਲੇ ਪਾਣੀ ਦੀ ਖੁੱਲ੍ਹੀ ਵਰਤੋਂ ਨਹੀਂ ਕਰ ਸਕਦੇ। ਉਹ ਸਾਬਣ ਵਾਲਾ ਪਾਣੀ ਟਾਇਲਟਾਂ ਵਾਸਤੇ ਸੰਭਾਲ ਕੇ ਰੱਖਦੇ ਹਨ। ਬਰਤਨ ਧੋਇਆਂ ਪਾਣੀ ਖੁੱਲ੍ਹਾ ਡੁੱਲ੍ਹਣ ਨਹੀਂ ਦਿੱਤਾ ਜਾਂਦਾ। ਉਸ ਪਾਣੀ ਨੂੰ ਬਾਲਟੀਆਂ ਰਾਹੀਂ ਫੁੱਲ-ਬੂਟਿਆਂ ਨੂੰ ਪਾਇਆ ਜਾਂਦਾ ਹੈ। ਪੰਜਾਬ ਦੇ ਕਈ ਕਸਬਿਆਂ, ਕਾਲੋਨੀਆਂ 'ਚ ਪਾਣੀ ਦੀ ਏਨੀ ਕਿੱਲਤ ਹੋ ਜਾਂਦੀ ਹੈ ਕਿ ਪਾਣੀ ਮੁੱਲ ਖ਼ਰੀਦ ਕੇ ਵਰਤਦੇ ਹਨ।

ਪੰਜਾਂ ਦਰਿਆਵਾਂ ਦੀ ਇਸੇ ਧਰਤੀ 'ਤੇ ਕਦੇ-ਕਦੇ ਪਿੰਡਾਂ ਤੇ ਸ਼ਹਿਰੀ ਇਲਾਕਿਆਂ 'ਚ ਪ੍ਰਸ਼ਾਸਨ ਜਾਂ ਸਮਾਜਿਕ ਸੰਸਥਾਵਾਂ ਨੂੰ ਪਾਣੀ ਦੇ ਟੈਂਕਰਾਂ ਨਾਲ ਪੀਣ ਵਾਲਾ ਪਾਣੀ ਮੁਹੱਈਆ ਕਰਨਾ ਪੈਂਦਾ ਹੈ। ਪਾਣੀ ਭਰਨ ਤੋਂ ਕਈ ਵਾਰ ਸਿਰ ਪਾਟ ਜਾਂਦੇ ਹਨ ਤੇ ਸੱਟਾਂ ਲੱਗ ਜਾਂਦੀਆਂ ਨੇ ਅਤੇ ਕਤਲ ਤਕ ਹੋ ਜਾਂਦੇ ਨੇ। ਏਨਾ ਕੁਝ ਵੇਖ-ਸੁਣ ਕੇ ਵੀ ਕੀ ਕਦੇ ਪਾਣੀ ਦੀ ਬਾਲਟੀ ਐਵੇਂ ਹੀ ਡੋਲ੍ਹਣ ਲੱਗਿਆਂ ਕਿਸੇ ਦੇ ਅੰਦਰੋਂ ਇਹੋ ਜਿਹੀ ਅਵਾਜ਼ ਸੁਣਦੀ ਹੈ ਕਿ ਹੱਥ ਰੁਕ ਜਾਣ?

ਪਾਣੀ ਦੀ ਬਹੁਲਤਾ ਕਰਕੇ ਹੀ ਇਸਦੀ ਬੇਕਦਰੀ ਕੀਤੀ ਜਾਂਦੀ ਹੈ। ਬਿਜਲੀ ਦਾ ਕੱਟ ਲੱਗਿਆ ਹੋਵੇ, ਪਾਣੀ ਦੀ ਸਪਲਾਈ ਬੰਦ ਹੋਵੇ, ਨੇੜੇ ਕਿਧਰੇ ਨਲਕਾ ਨਾ ਹੋਵੇ, ਦੁਕਾਨ 'ਚ ਪਈਆਂ ਪਾਣੀ ਦੀਆਂ ਸਾਰੀਆਂ ਬੋਤਲਾਂ ਮੁੱਕ ਚੁੱਕੀਆਂ ਹੋਣ, ਘਰ ਵਿਚ ਪੀਣ ਨੂੰ ਪਾਣੀ ਨਾ ਹੋਵੇ, ਫਿਰ ਅਹਿਸਾਸ ਕਰੋ ਕਿ ਪਾਣੀ ਦੀ ਕੀ ਮਹੱਤਤਾ ਹੈ ਅਤੇ ਇਹ ਕਿੰਨਾ ਔਖਾ ਸਾਡੇ ਤਕ ਪੁੱਜਦਾ ਹੈ। ਸਵੇਰੇ ਭਰੇ ਪਾਣੀ ਨੂੰ ਰਾਤ ਵੇਲੇ ਇਹ ਸੋਚ ਕੇ ਡੋਲ੍ਹ ਦੇਣਾ ਕਿ ਇਹ ਤਾਂ ਬੇਹਾ ਹੈ, ਹੁਣ ਤਾਜ਼ਾ ਭਰ ਲਿਆ ਜਾਵੇ, ਸਿਰੇ ਦੀ ਮੂਰਖਤਾ ਹੈ। ਸਾਡੇ ਹੀ ਬੱਚੇ ਜਾਂ ਜਦੋਂ ਅਸੀਂ ਸਫ਼ਰ ਵੇਲੇ ਪਾਣੀ ਦੀਆਂ ਬੋਤਲਾਂ ਖਰੀਦਦੇ ਹਾਂ ਤਾਂ ਕੀ ਉਹ ਸੱਜਰੇ ਪਾਣੀ ਦੀਆਂ ਭਰੀਆਂ ਹੁੰਦੀਆਂ ਹਨ? ਸੜਕਾਂ ਦੇ ਕੰਢਿਆਂ 'ਤੇ ਫੜ੍ਹੀਆਂ-ਰੇਹੜੀਆਂ ਲਾ ਕੇ ਪਾਣੀ ਵੇਚਣ ਵਾਲੇ ਸਾਰੀਆਂ ਬੋਤਲਾਂ ਤਾਂ ਫ਼ਰਿਜ ਵਿਚ ਨਹੀਂ ਲਾ ਲੈਂਦੇ, ਬਹੁਤੀਆਂ ਤਾਂ ਧੁੱਪ 'ਚ ਹੀ ਪਈਆਂ ਹੁੰਦੀਆਂ ਹਨ।

ਪਿਛਲੀ ਸਦੀ ਦੇ ਪਹਿਲੇ ਅੱਧ ਤਕ ਬਹੁਤੇ ਘਰਾਂ ਵਿਚ ਪਾਣੀ ਦਾ ਕੋਈ ਪ੍ਰਬੰਧ ਨਹੀਂ ਸੀ ਹੁੰਦਾ। ਖੂਹੀਆਂ ਹੁੰਦੀਆਂ ਸਨ। ਉੱਥੋਂ ਸਾਰਾ ਮੁਹੱਲਾ ਪਾਣੀ ਲਿਆਉਂਦਾ ਸੀ। ਜਿੱਥੇ ਖੂਹੀਆਂ ਹਟਵੀਆਂ ਹੁੰਦੀਆਂ ਸਨ ਉੱਥੇ ਮਹਿਰਾ ਸਿੱਖ ਪਾਣੀ ਦੇ ਘੜੇ ਦੇ ਕੇ ਜਾਂਦਾ ਸੀ—ਜਿੱਥੇ ਟੱਬਰ ਨੂੰ

ਇੱਕ ਘੜਾ, ਵੱਡੇ ਨੂੰ ਦੋ ਘੜੇ। ਉਸੇ ਪਾਣੀ ਨਾਲ ਚੱਲ-ਦਾਲ ਬਣਨੇ ਉਹੋ ਪੀਣਾ। ਭਾਂਡਿਆਂ ਨੂੰ ਤਾਂ ਸੁੱਕ-ਮਾਂਜ ਕੀਤਾ ਜਾਂਦਾ ਸੀ, ਸੁਆਹ ਨਾਲ। ਪਾਣੀ ਨਾਲ ਧੋਤਾ ਨਹੀਂ ਸੀ ਜਾਂਦਾ। ਸੁੱਕ-ਮਾਂਜ ਕੀਤੇ ਭਾਂਡੇ ਪਿੰਡਾਂ 'ਚ ਸੱਤਰਵੇਂ ਦਹਾਕੇ ਤਕ ਵੀ ਲੋਕ ਵਰਤਦੇ ਰਹੇ ਹਨ। ਉਸ ਤੋਂ ਬਾਅਦ ਨਲਕੇ ਲੱਗ ਗਏ। ਪਾਣੀ ਜ਼ਰਾ ਵਧੇਰੇ ਵਰਤਿਆ ਜਾਣ ਲੱਗ ਪਿਆ। ਔਰਤਾਂ ਬਾਲਟੀ 'ਚ ਪਾਣੀ ਲੈ ਕੇ ਭਾਂਡੇ ਧੋਣ ਲੱਗ ਪਈਆਂ। ਹੁਣ ਜਦੋਂ ਘਰਾਂ ਵਿਚ ਟੂਟੀਆਂ ਲੱਗ ਗਈਆਂ ਨੇ ਨਲਕਾ ਵੀ ਨਹੀਂ ਗੇੜਨਾ ਪੈਂਦਾ, ਔਰਤਾਂ ਨੂੰ ਮੌਜਾਂ ਲੱਗ ਗਈਆਂ ਨੇ। ਜਿਹੜੀ ਚੀਜ਼ ਨੂੰ ਦੋ ਵਾਰੀ ਧੋਤਿਆਂ ਸਰ ਜਾਂਦਾ ਹੈ, ਉਸਨੂੰ ਚੁਣ ਦਸ ਵਾਰ ਧੋਣਗੀਆਂ। ਕੱਪੜਿਆਂ, ਦਾਲਾਂ ਤੇ ਚੌਲਾਂ ਦੀ ਸ਼ਾਮਤ ਆ ਜਾਂਦੀ ਹੈ। ਹੱਥ ਧੋਣ ਦਾ ਰੋਗ ਕਈਆਂ ਨੂੰ ਲੱਗਾ ਹੈ। ਸਫ਼ਾਈ ਰੱਖਣੀ ਚੰਗੀ ਗੱਲ ਹੈ, ਪਰ ਸਫ਼ਾਈ ਨੂੰ ਰੋਗ ਬਣਾ ਲੈਣਾ ਠੀਕ ਨਹੀਂ। ਜਿਹੜੇ ਖੁਰਦਰੇ ਫ਼ਰਸ਼ ਨੇ ਪਾਣੀ ਦੀਆਂ ਦੋ-ਤਿੰਨ ਬਾਲਟੀਆਂ ਨਾਲ ਧੋਤੇ ਜਾਣਾ ਹੁੰਦਾ ਹੈ ਜੇਕਰ ਉਹ ਅਸੀਂ ਪਾਈਪ ਨਾਲ ਧੋਵਾਂਗੇ ਤਾਂ ਚਾਰ ਗੁਣਾਂ ਪਾਣੀ ਵੱਧ ਲੱਗੇਗਾ। ਕਈ ਆਦਮੀ ਤਾਂ ਆਪਣੇ ਵੱਲੋਂ ਤਾਂ ਪਤਨੀ ਦੀ ਮਦਦ ਕਰ ਦੇਣ ਲਈ ਵਿਹੜਾ ਧੋਂਦੇ ਹਨ, ਪਰ ਉਹ ਬਿਨਾਂ ਝਾੜੂ ਬਾਲਟੀ ਤੋਂ ਇਕੱਲੀ ਪਾਈਪ ਨਾਲ ਹੀ ਸਾਰਾ ਵਿਹੜਾ ਧੋਂਦੇ ਹਨ ਤਾਂ ਪਾਣੀ ਕਈ ਗੁਣਾਂ ਵੱਧ ਬਰਬਾਦ ਹੁੰਦਾ ਹੈ।

ਵਿੱਦਿਆ-ਪੜ੍ਹਾਈ ਬੰਦੇ ਨੂੰ ਰਵਾਦਾਰੀ ਸਿਖਾਉਂਦੀ ਸੀ। ਅਜੋਕੀ ਪੜ੍ਹਾਈ ਨਾਲ ਸਾਰਾ ਕੁਝ ਮਕੈਨੀਕਲ ਹੋ ਗਿਆ ਹੈ। ਸੰਵੇਦਨਾ ਘਟ ਗਈ ਹੈ। ਖ਼ੁਦਗਰਜ਼ੀ ਵਧ ਗਈ ਹੈ। ਮਨੁੱਖ ਆਪਣੇ ਤਕ ਹੀ ਸੁੰਗੜ ਗਿਆ ਹੈ। ਆਪਣੀਆਂ ਲੋੜਾਂ ਅਤੇ ਸੁਖ-ਸੁਵਿਧਾਵਾਂ ਤਕ ਉਸਦੀ ਸੋਚ ਸੀਮਿਤ ਹੋ ਗਈ ਹੈ। ਵੰਡ ਕੇ ਛਕਣ ਦੀ ਪ੍ਰਵਿਰਤੀ ਅਲੋਪ ਹੋ ਗਈ ਹੈ। ਗੁਰਬਾਣੀ ਦੇ ਸੰਦੇਸ਼ ਨੂੰ ਅਸੀਂ ਕਦੇ ਨਹੀਂ ਵਿਚਾਰਿਆ। ਝੋਨੇ ਦੀ ਬੇਹਿਸਾਬੀ ਬਿਜਾਈ ਨੇ ਪੰਜਾਬ ਨੂੰ ਬੰਜਰ ਬਣਾ ਦੇਣ ਦਾ ਰਾਹ ਵਿਖਾ

ਦਿੱਤਾ ਹੈ। ਪਾਣੀ ਬਹੁਤ ਡੂੰਘਾ ਚਲਾ ਗਿਆ ਹੈ। ਮੋਟਰਾਂ ਪਾਣੀ ਕਿਵੇਂ ਚੁੱਕਣ। ਖੂਹੀਆਂ ਪੁੱਟ-ਪੁੱਟ ਕੇ ਮੋਟਰਾਂ ਫਿੱਟ ਕਰਦਿਆਂ ਖਰਚਾ ਬਹੁਤ ਵਧ ਗਿਆ ਹੈ। ਝੋਨੇ ਦੀ ਕਾਸ਼ਤ 'ਤੇ ਇੱਕ ਹੱਦ ਤਕ ਪਾਬੰਦੀ ਲਗਾਉਣੀ ਪਵੇਗੀ। ਪਾਣੀ ਦੀ ਲੋੜ ਸਭ ਨੂੰ ਹੀ ਹੈ, ਇਹ ਜਜ਼ਬਾ ਜਿੰਨਾ ਚਿਰ ਸਾਡੀ ਸੋਚ ਦਾ ਹਿੱਸਾ ਨਹੀਂ ਬਣਦਾ, ਅਸੀਂ ਦੂਸਰਿਆਂ ਦੇ ਮੂੰਹ ਦਾ ਪਾਣੀ ਖੋਹ ਕੇ ਖ਼ੁਦਗਰਜ਼ ਬਣੇ ਰਹਾਂਗੇ। ਘਰਾਂ ਦੀ ਸਫ਼ਾਈ ਪੋਚੇ ਮਾਰ ਕੇ ਥੋੜ੍ਹੇ ਪਾਣੀ ਨਾਲ ਕੀਤੀ ਜਾ ਸਕਦੀ ਹੈ। ਗੱਡੀਆਂ ਨੂੰ ਸੁੱਕਾ ਕੱਪੜਾ ਫੇਰ ਕੇ ਫਿਰ ਗਿੱਲਾ ਕੱਪੜਾ ਵਰਤ ਕੇ ਸਾਫ਼ ਕੀਤਾ ਜਾ ਸਕਦਾ ਹੈ। ਬੱਚਤ ਕਰਨੀ ਜਾਂ ਸੁਚੱਜੀ ਵਰਤੋਂ ਕਰਨ ਦੀ ਜਾਚ ਆਪੇ ਹੀ ਆ ਜਾਵੇਗੀ ਜੇ ਕੋਈ ਬਾਬੇ ਨਾਨਕ ਦੀ ਬਾਣੀ ਸੁਣੇ, ਮੰਨੇ ਤੇ ਸਮਝੇ:

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥

(ਰੋਜ਼ਾਨਾ ਪੰਜਾਬੀ ਟ੍ਰਿਬਿਊਨ 24-11-2012 ਵਿਚੋਂ ਧੰਨਵਾਦ ਸਹਿਤ!)

-o-

# ਪਾਣੀ ਦੇ ਸੰਕਟ ਦੀ ਲਪੇਟ 'ਚ ਹੈ ਅੱਜ ਸੰਸਾਰ

—ਪ੍ਰੋ. ਬਲਵਿੰਦਰ ਸਿੰਘ

ਸਨਅਤੀਕਰਨ ਅਤੇ ਵਿਕਾਸ ਦੇ ਰਾਹਾਂ 'ਤੇ ਚੱਲਦਿਆਂ ਪੂਰਾ ਸੰਸਾਰ ਅੱਜ ਪਾਣੀ ਦੇ ਸੰਕਟ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਚੁੱਕਾ ਹੈ। ਭਾਵੇਂ ਦੁਨੀਆਂ ਵਿਕਾਸ ਕਰ ਰਹੀ ਹੈ ਪਰ ਸਾਫ਼ ਪੀਣਯੋਗ ਪਾਣੀ ਮਿਲਣਾ ਮੁਸ਼ਕਲ ਹੋ ਰਿਹਾ ਹੈ। ਏਸ਼ੀਆ 'ਚ ਭਾਰਤ, ਪਾਕਿਸਤਾਨ ਤੇ ਬੰਗਲਾ ਦੇਸ਼ ਤੋਂ ਲੈ ਕੇ ਅਫ਼ਰੀਕਾ 'ਚ ਕੀਨੀਆ, ਈਥੋਪੀਆ ਅਤੇ ਸੂਡਾਨ ਤਕ ਹਰੇਕ ਦੇਸ਼ ਸਾਫ਼ ਪਾਣੀ ਦੀ ਘਾਟ ਨਾਲ ਜੂਝ ਰਿਹਾ ਹੈ। ਜਿਸ ਤਰ੍ਹਾਂ ਦੁਨੀਆਂ 'ਚ ਜਨ-ਸੰਖਿਆ ਦਾ ਦਬਾਅ ਵਧ ਰਿਹਾ ਹੈ ਉਸੇ ਤਰ੍ਹਾਂ ਪਾਣੀ ਦੇ ਸੋਮੇ ਖ਼ਾਲੀ ਹੁੰਦੇ ਜਾ ਰਹੇ ਹਨ। ਭਾਰਤ ਦੀ ਗੱਲ ਕਰੀਏ ਤਾਂ ਦਰਿਆਵਾਂ, ਤਲਾਬਾਂ ਅਤੇ ਝਰਨਿਆਂ ਨੂੰ ਅਸੀਂ ਪਹਿਲਾਂ ਹੀ ਮਲੀਨ ਕਰ ਚੁੱਕੇ ਹਾਂ। ਕੁਝ ਅਜਿਹੇ ਰਾਜ ਵੀ ਹਨ ਜਿੱਥੇ ਅਣਗਿਣਤ ਲੋਕ ਮਲੀਨ ਪਾਣੀ ਕਾਰਨ ਦਮ ਤੋੜ ਰਹੇ ਹਨ। ਰਾਜਸਥਾਨ, ਜੈਸਲਮੇਰ ਅਤੇ ਹੋਰਨਾਂ ਮਾਰੂਥਲੀ ਇਲਾਕਿਆਂ 'ਚ ਪਾਣੀ ਆਦਮੀ ਦੀ ਜਾਨ ਤੋਂ ਵੀ ਵੱਧ ਕੀਮਤੀ ਹੋ ਜਾਂਦਾ ਹੈ। ਪੀਣ ਯੋਗ ਪਾਣੀ ਇਨ੍ਹਾਂ ਇਲਾਕਿਆਂ 'ਚ ਬੜੀ ਮੁਸ਼ਕਲ ਨਾਲ ਮਿਲਦਾ ਹੈ।

ਇਨ੍ਹਾਂ ਪ੍ਰਦੇਸ਼ਾਂ ਦੀਆਂ ਔਰਤਾਂ ਕਈ-ਕਈ ਕਿਲੋਮੀਟਰ ਦੂਰੋਂ ਪੀਣਯੋਗ ਪਾਣੀ ਦਾ ਪ੍ਰਬੰਧ ਕਰਦੀਆਂ ਹਨ। ਮਾਲਵਾ ਖੇਤਰ ਦੇ ਬਠਿੰਡਾ, ਮੁਕਤਸਰ, ਸੰਗਰੂਰ, ਫਰੀਦਕੋਟ, ਸ੍ਰੀ ਮੁਕਤਸਰ ਸਾਹਿਬ ਦੇ ਇਲਾਕਿਆਂ ਵਿਚ ਇਹੀ ਕੁਝ ਵਾਪਰ ਰਿਹਾ ਹੈ, ਭਾਵੇਂ ਨਦੀਆਂ ਨੂੰ ਪ੍ਰਦੂਸ਼ਣ ਮੁਕਤ ਕਰਨ ਲਈ ਸਰਕਾਰੀ ਤੇ ਗ਼ੈਰ-ਸਰਕਾਰੀ ਸੰਗਠਨ ਕੰਮ ਕਰ ਰਹੇ ਹਨ ਪਰ ਇਸ ਦਾ ਕੋਈ ਫ਼ਾਇਦਾ ਨਹੀਂ ਹੋ ਰਿਹਾ; ਕਿਉਂਕਿ ਨਿਗਮਾਂ ਤੇ ਸਨਅਤਾਂ ਦਾ ਪ੍ਰਦੂਸ਼ਿਤ ਪਾਣੀ ਨਦੀਆਂ, ਨਹਿਰਾਂ,

ਵੇਈਆਂ ਨੂੰ ਮਲੀਨ ਕਰ ਰਿਹਾ ਹੈ ਅਤੇ ਮਨੁੱਖ ਲਈ ਗੰਭੀਰ ਬਿਮਾਰੀਆਂ ਪੈਦਾ ਕਰ ਰਿਹਾ ਹੈ। ਲੰਘੇ ਸਾਲ ਦੇ ਮੁਕਾਬਲੇ ਇਸ ਸਾਲ ਪੰਜਾਬ 'ਚ ਔਸਤਨ ਧਰਤੀ ਹੇਠਲੇ ਪਾਣੀ ਦਾ ਪੱਧਰ 1.2 ਮੀਟਰ ਡਿਗਿਆ ਹੈ। ਇਸ ਵਾਰ ਜੇ ਮੌਨਸੂਨ ਹਫ਼ਤੇ ਦੇਰ ਨਾਲ ਆਉਂਦੀ ਹੈ ਤਾਂ ਖੇਤਾਂ 'ਚ ਲੱਗੇ ਟਿਊਬਵੈੱਲਾਂ 'ਤੇ 200 ਹਾਰਸ ਪਾਵਰ ਦੀਆਂ ਲੱਗੀਆਂ ਮੋਟਰਾਂ ਦੀ ਵਧ ਰਹੀ ਗਿਣਤੀ ਧਰਤੀ ਹੇਠਲੇ ਪਾਣੀ ਦੇ ਪੱਧਰ 'ਤੇ ਹੈਰਾਨੀਜਨਕ ਪ੍ਰਭਾਵ ਪਾ ਸਕਦੀ ਹੈ। ਉਹ ਦਿਨ ਦੂਰ ਨਹੀਂ ਜਦੋਂ ਪੰਜਾਬ ਮਾਰੂਥਲ ਬਣ ਜਾਵੇਗਾ।

ਪੰਜਾਬ 'ਚ ਕੇਂਦਰੀ ਭੂ-ਜਲ ਬੋਰਡ ਵੱਲੋਂ ਜਾਰੀ ਕੀਤੇ ਗਏ ਅੰਕੜਿਆਂ 'ਚ ਸਾਹਮਣੇ ਆਇਆ ਹੈ ਕਿ ਸੂਬੇ 'ਚ ਕਈ ਥਾਵਾਂ 'ਤੇ ਧਰਤੀ ਹੇਠਲੇ ਪਾਣੀ ਦਾ ਪੱਧਰ ਉੱਪਰ ਆਇਆ ਹੈ। ਹਿਮਾਲਿਆ ਦੇ ਨਾਲ ਲੱਗਦੇ ਉੱਤਰ ਪੂਰਬੀ ਪੰਜਾਬ ਦੇ ਕੁਝ ਜ਼ਿਲ੍ਹਿਆਂ ਤੋਂ ਦੱਖਣ-ਪੱਛਮੀ ਪੰਜਾਬ ਦੇ ਤਿੰਨ ਜ਼ਿਲ੍ਹਿਆਂ ਸ੍ਰੀ ਮੁਕਤਸਰ ਸਾਹਿਬ, ਬਠਿੰਡਾ ਤੇ ਫਿਰੋਜ਼ਪੁਰ 'ਚ ਇਹ ਅੱਧੇ ਤੋਂ ਇਕ ਮੀਟਰ 'ਤੇ ਆਇਆ ਹੈ। ਖੇਤੀ ਵਿਭਾਗ ਦੀ ਰਿਪੋਰਟ ਦੱਸਦੀ ਹੈ ਕਿ ਲੰਘੇ ਸਾਲ ਜੂਨ ਤੋਂ ਦਸੰਬਰ ਵਿਚਾਲੇ ਪਟਿਆਲਾ 'ਚ 2.54 ਮੀਟਰ, ਬਰਨਾਲਾ, ਮੋਗਾ ਤੇ ਜਲੰਧਰ 'ਚ 1.2 ਮੀਟਰ, ਫ਼ਤਹਿਗੜ੍ਹ ਸਾਹਿਬ ਤੇ ਅੰਮ੍ਰਿਤਸਰ 'ਚ ਧਰਤੀ ਹੇਠਲੇ ਪਾਣੀ ਦਾ ਪੱਧਰ ਇਕ ਮੀਟਰ ਡਿੱਗਾ ਹੈ। ਇਸ ਵਾਰ ਸਿਰਫ਼ ਕਪੂਰਥਲਾ ਜ਼ਿਲ੍ਹੇ 'ਚ ਇਹ 80 ਸੈਂਟੀਮੀਟਰ ਉੱਪਰ ਆਇਆ ਹੈ। ਸਰਕਾਰੀ ਅੰਕੜਿਆਂ ਅਨੁਸਾਰ ਸਾਲ 2007 'ਚ ਸੂਬੇ 'ਚ ਔਸਤ ਗਿਰਾਵਟ 60 ਸੈਂਟੀਮੀਟਰ ਸੀ। ਵਿਭਾਗ ਨੇ ਅਗਲਾ ਸਰਵੇਖਣ ਚਾਲੂ ਸਾਲ ਦੇ ਅੰਤ 'ਚ ਕਰਨਾ ਹੈ।

ਮੰਨਿਆ ਜਾ ਰਿਹਾ ਹੈ ਕਿ ਉਦੋਂ ਤਕ ਪਾਣੀ ਚਾਰ ਮੀਟਰ ਹੋਰ ਹੇਠਾਂ ਚਲਾ ਜਾਵੇਗਾ ਤੇ ਇਹ ਇਸ ਦਹਾਕੇ ਦੀ ਸਭ ਤੋਂ ਵੱਡੀ ਗਿਰਾਵਟ

ਹੋ ਸਕਦੀ ਹੈ। ਉੱਧਰ ਪਾਵਰਕਾਮ ਦੇ ਅੰਕੜੇ ਦੱਸਦੇ ਹਨ ਕਿ ਸਾਲ 2000-2001 'ਚ ਟਿਊਬਵੈੱਲਾਂ 'ਤੇ 15 ਹਾਰਸ ਪਾਵਰ ਤੋਂ ਵੱਡੀਆਂ ਮੋਟਰਾਂ ਨਹੀਂ ਸਨ ਹੁੰਦੀਆਂ, ਜਦੋਂਕਿ ਹੁਣ 200 ਹਾਰਸ ਪਾਵਰ ਦੀਆਂ ਮੋਟਰਾਂ ਵੀ ਲੱਗ ਗਈਆਂ ਹਨ। ਇਨ੍ਹਾਂ ਸਾਲਾਂ 'ਚ ਤਿੰਨ ਤੋਂ ਪੰਜ ਹਾਰਸ ਪਾਵਰ ਦੀਆਂ ਮੋਟਰਾਂ ਘੱਟ ਤੇ ਵੱਡੀਆਂ ਮੋਟਰਾਂ ਦੀ ਗਿਣਤੀ 'ਚ ਕਾਫ਼ੀ ਵਾਧਾ ਹੋਇਆ ਹੈ। ਖੇਤੀ ਖੇਤਰ ਨੂੰ ਮੁਫ਼ਤ ਬਿਜਲੀ ਮਿਲ ਰਹੀ ਹੈ। ਇਸ ਲਈ ਪਾਣੀ 'ਤੇ ਬਿਜਲੀ ਦੀ ਪੰਜਾਬ ਵਿਚ ਦੁਰਵਰਤੋਂ ਜਾਰੀ ਹੈ । ਪੰਜਾਬ ਸਰਕਾਰ ਨੂੰ ਸੋਚਣਾ ਬਣਦਾ ਹੈ ਕਿ ਜਦ ਪੰਜਾਬ ਵਿਚ ਬਿਜਲੀ-ਪਾਣੀ ਦੀ ਕਿੱਲਤ ਹੈ ਤਾਂ ਇਸ ਨੂੰ ਫਰੀ ਕਿਉਂ ਵੰਡਿਆ ਜਾਵੇ, ਪਰ ਵੋਟ ਬੈਂਕ ਦੀ ਚਾਹਤ ਪੰਜਾਬ ਦਾ ਅੱਗਾ ਨਹੀਂ ਸਵਾਰਨ ਦੇਂਦੀ।

ਅਸਲ 'ਚ ਪਾਣੀ ਦੇ ਘਟਦੇ ਪੱਧਰ ਦਾ ਪ੍ਰਮੁੱਖ ਕਾਰਨ ਆਲਮੀ ਤਪਸ਼ ਦੱਸਿਆ ਜਾਂਦਾ ਹੈ। ਜੰਗਲਾਂ 'ਚ ਰੁੱਖਾਂ ਦਾ ਕੱਟਿਆ ਜਾਣਾ, ਘੱਟ ਮੀਂਹ ਜਾਂ ਫਿਰ ਵਧਦੀ ਆਬਾਦੀ, ਉਪਲੱਬਧ ਸਾਧਨਾਂ ਦੀ ਯੋਜਨਾਬੱਧ ਵਰਤੋਂ ਜਾਂ ਉਪਲੱਬਧ ਸਾਧਨਾਂ ਦਾ ਪ੍ਰਯੋਗ ਹੀ ਨਾ ਹੋਣਾ ਹੈ। ਇਹ ਠੀਕ ਹੈ ਕਿ ਪਾਣੀ ਜਿਹੇ ਦੁਰਲੱਭ ਅਤੇ ਅਨਮੁੱਲੇ ਪਦਾਰਥਾਂ ਪ੍ਰਤੀ ਆਮ ਲੋਕਾਂ ਨੂੰ ਜਾਗਰੂਕ ਕਰਨ ਦੇ ਨਾਂ 'ਤੇ ਅਰਬਾਂ ਰੁਪਏ ਖ਼ਰਚ ਕੀਤੇ ਜਾਂਦੇ ਹਨ ਪਰ ਪਾਣੀ ਸੰਕਟ ਨੂੰ ਹੱਲ ਕਰਨ ਦੀ ਗੱਲ ਤਾਂ ਦੂਰ ਹਰ ਸਾਲ ਇਹ ਸੰਕਟ ਡੂੰਘਾ ਹੁੰਦਾ ਜਾ ਰਿਹਾ ਹੈ । ਭਾਰਤ ਸਰਕਾਰ ਨੇ ਹਾਲੇ ਤਕ ਪਾਣੀ ਦੀ ਉਚਿਤ ਸੰਭਾਲ ਲਈ ਠੋਸ ਫ਼ੈਸਲੇ ਨਹੀਂ ਲਏ। ਜ਼ਿਕਰਯੋਗ ਹੈ ਕਿ ਵਿਸ਼ਵ ਦੇ 1.5 ਅਰਬ ਲੋਕਾਂ ਨੂੰ ਪੀਣ ਯੋਗ ਸ਼ੁੱਧ ਪਾਣੀ ਨਹੀਂ ਮਿਲ ਰਿਹਾ। ਏਸ਼ੀਆ ਅਤੇ ਅਫ਼ਰੀਕਾ ਦੀ ਗੱਲ ਕਰੀਏ ਤਾਂ ਇੱਥੋਂ ਦੀਆਂ ਔਰਤਾਂ ਪਾਣੀ ਲਈ ਰੋਜ਼ 6 ਕਿਲੋਮੀਟਰ ਪੈਦਲ ਚੱਲਦੀਆਂ ਹਨ। ਦੁਨੀਆਂ ਦੀ ਅਜਿਹੀ 17 ਫ਼ੀ ਸਦੀ ਆਬਾਦੀ ਭਾਰਤ 'ਚ ਹੈ; ਪਰ

ਭਾਰਤ 'ਚ ਤੇਜ਼ੀ ਨਾਲ ਘਟਦੇ ਪਾਣੀ ਦੇ ਸੋਮਿਆਂ ਨਾਲ ਮਨੁੱਖ ਦੇ ਸਾਹ-ਮਣੇ ਪੀਣਯੋਗ ਪਾਣੀ ਦੀ ਗੰਭੀਰ ਸਮੱਸਿਆ ਪੈਦਾ ਹੋ ਗਈ ਹੈ। ਇੱਥੇ ਅੱਜ ਵੀ ਇਕ ਤਿਹਾਈ ਲੋਕਾਂ ਨੂੰ ਸਾਫ਼ ਪੀਣਯੋਗ ਪਾਣੀ ਨਹੀਂ ਮਿਲਦਾ। ਸੰਯੁਕਤ ਰਾਸ਼ਟਰ ਨੇ ਚਿਤਾਵਨੀ ਦਿੱਤੀ ਹੈ ਕਿ ਜੇ ਪਾਣੀ ਦੀ ਬਰਬਾਦੀ ਮੌਜੂਦਾ ਰਫ਼ਤਾਰ ਨਾਲ ਹੀ ਹੁੰਦੀ ਰਹੀ ਤਾਂ 2027 ਤਕ ਦੁਨੀਆਂ 'ਚ 270 ਕਰੋੜ ਲੋਕਾਂ ਨੂੰ ਪਾਣੀ ਦੀ ਭਾਰੀ ਕਮੀ ਦਾ ਸਾਹਮਣਾ ਕਰਨਾ ਪਵੇਗਾ।

ਬੋਤਲ ਬੰਦ ਪਾਣੀ ਦਾ ਕਾਰੋਬਾਰ ਵੀ ਪਾਣੀ ਦੀ ਹੋਂਦ ਲਈ ਖ਼ਤਰਾ ਹੈ, ਕਿਉਂਕਿ ਇਸ ਕਾਰੋਬਾਰ ਨਾਲ ਜ਼ਮੀਨਦੋਜ਼ ਪਾਣੀ ਥੱਲੇ ਡਿੱਗ ਰਿਹਾ ਹੈ। ਕਾਰਪੋਰੇਟ ਜਗਤ ਦਾ ਮਨੁੱਖਤਾ ਵਿਰੋਧੀ ਵਰਤਾਰਾ ਹੈ ਕਿ ਪਹਿਲਾਂ ਪਾਣੀ ਮਲੀਨ ਕਰੋ ਤੇ ਫਿਰ ਪਾਣੀ ਦੀ ਨਿਰਮਲਤਾ ਲਈ ਇੰਡਸਟਰੀ ਪੈਦਾ ਕਰੋ। ਇਸ ਇੰਡਸਟਰੀ ਨਾਲ ਪਾਣੀ ਦੀ ਬਰਬਾਦੀ ਹੋ ਰਹੀ ਹੈ। ਬੋਤਲਬੰਦ ਪਾਣੀ ਦਾ ਕਾਰੋਬਾਰ ਸਾਲਾਨਾ ਦਸ ਹਜ਼ਾਰ ਕਰੋੜ ਰੁਪਏ ਤੋਂ ਵੱਧ ਦਾ ਅੰਕੜਾ ਪਾਰ ਕਰ ਚੁੱਕਿਆ ਹੈ। ਇਕ ਅੰਦਾਜ਼ੇ ਮੁਤਾਬਕ ਭਾਰਤ ਵਿਚ ਬੋਤਲ ਬੰਦ ਪਾਣੀ ਦਾ ਬਾਜ਼ਾਰ 2014 ਤਕ 14000 ਕਰੋੜ ਰੁਪਏ ਤਕ ਪਹੁੰਚ ਜਾਵੇਗਾ। ਇਸ ਤੋਂ ਵੱਧ ਅਫ਼ਸੋਸ ਦੀ ਗੱਲ ਹੋਰ ਕੀ ਹੋਵੇਗੀ ਕਿ ਸਾਡੀਆਂ ਸਰਕਾਰਾਂ ਪਾਣੀ ਨੂੰ ਇਕ ਆਰਥਿਕ ਉਤਪਾਦ ਮੰਨਣ ਦੀ ਦਲੀਲ ਨੂੰ ਅੱਗੇ ਵਧਾਉਣ 'ਚ ਲੱਗੀਆਂ ਹੋਈਆਂ ਹਨ। ਪਾਣੀ ਦੇ ਕਾਰੋਬਾਰ ਦਾ ਅਨੋਖਾ ਪਹਿਲੂ ਇਹ ਹੈ ਕਿ ਕੰਪਨੀਆਂ ਨੂੰ ਇਸ ਪਾਣੀ ਦੀ ਕੋਈ ਕੀਮਤ ਨਹੀਂ ਚੁਕਾਉਣੀ ਪੈਂਦੀ ਜਦਕਿ ਉਹ ਇਸ ਨੂੰ ਵੇਚ ਕੇ ਨਾ ਸਿਰਫ਼ ਭਾਰੀ ਮੁਨਾਫ਼ਾ ਕਮਾਉਂਦੀਆਂ ਹਨ ਬਲਕਿ ਵੱਡੇ ਪੈਮਾਨੇ 'ਤੇ ਪਾਣੀ ਨੂੰ ਬਰਬਾਦ ਵੀ ਕਰਦੀਆਂ ਹਨ।

ਇਸ ਦਾ ਅੰਦਾਜ਼ਾ ਇਸ ਤੋਂ ਲਾਇਆ ਜਾ ਸਕਦਾ ਹੈ ਕਿ ਇਕ ਲਿਟਰ ਬੋਤਲ ਬੰਦ ਪਾਣੀ ਜਾਂ ਕੋਕਾਕੋਲਾ ਬਣਾਉਣ 'ਚ ਤਕਰੀਬਨ ਢਾਈ

ਗੁਣਾਂ ਪਾਣੀ ਬਰਬਾਦ ਹੁੰਦਾ ਹੈ। ਸੁਪਰੀਮ ਕੋਰਟ ਕਾਫ਼ੀ ਪਹਿਲਾਂ ਆਪਣੇ ਇਕ ਫ਼ੈਸਲੇ 'ਚ ਆਖ ਚੁੱਕੀ ਹੈ ਕਿ ਸਾਫ਼ ਪੀਣਯੋਗ ਪਾਣੀ ਨਾਗਰਿਕਾਂ ਦਾ ਸੰਵਿਧਾਨਕ ਅਧਿਕਾਰ ਹੈ, ਪਰ ਸੱਚ ਇਹ ਹੈ ਕਿ ਇਸ ਅਧਿਕਾਰ ਨੂੰ ਅਮਲੀ ਤੌਰ 'ਤੇ ਲਾਗੂ ਕਰਨ ਦੀ ਥਾਂ ਸਾਡੀਆਂ ਸਰਕਾਰਾਂ ਖ਼ੁਦ ਪਾਣੀ ਅਤੇ ਠੰਡੇ ਪਾਣੀ ਦਾ ਬਾਜ਼ਾਰ ਵਧਾਉਣ 'ਚ ਮਦਦਗਾਰ ਦੀ ਭੂਮਿਕਾ 'ਚ ਆ ਗਈਆਂ ਹਨ ਅਤੇ ਪੀਣਯੋਗ ਸਪਲਾਈ ਨੂੰ ਪੂਰੀ ਤਰ੍ਹਾਂ ਨਿੱਜੀ ਖੇਤਰ ਦੇ ਹਵਾਲੇ ਕਰਨ 'ਤੇ ਉਤਾਰੂ ਹਨ। ਸਮਾਂ ਆ ਗਿਆ ਹੈ ਕਿ ਹੁਣ ਅਸੀਂ ਵੱਧ ਤੋਂ ਵੱਧ ਮੀਂਹ ਦੇ ਪਾਣੀ ਦੀ ਸੰਭਾਲ ਕਰੀਏ ਕਿਉਂਕਿ ਪਾਣੀ ਦਾ ਕੋਈ ਬਦਲ ਨਹੀਂ ਹੈ ।

ਸਾਨੂੰ ਸਮਝਣਾ ਚਾਹੀਦਾ ਹੈ ਕਿ ਪਾਣੀ ਦੀ ਇਕ ਇਕ ਬੂੰਦ ਅੰਮ੍ਰਿਤ ਹੈ। ਇਹ ਕੁਦਰਤ ਦਾ ਅਨਮੋਲ ਤੋਹਫ਼ਾ ਹੈ। ਜੇ ਸਹੀ ਢੰਗ ਨਾਲ ਪਾਣੀ ਦੀ ਵਰਤੋਂ ਕੀਤੀ ਜਾਵੇ ਅਤੇ ਜਿੰਨਾ ਹੋ ਸਕੇ ਪਾਣੀ ਨੂੰ ਬਰਬਾਦ ਕਰਨ ਤੋਂ ਰੋਕਿਆ ਜਾਵੇ ਤਾਂ ਇਸ ਸਮੱਸਿਆ 'ਤੇ ਕਾਬੂ ਪਾਇਆ ਜਾ ਸਕਦਾ ਹੈ। ਲੋੜ ਹੈ ਜਾਗਰੂਕਤਾ ਦੀ, ਜਿਸ 'ਚ ਛੋਟੇ ਤੋਂ ਛੋਟੇ ਬੱਚਿਆਂ ਤੋਂ ਲੈ ਕੇ ਵੱਡੇ ਤੇ ਬਜ਼ੁਰਗ ਤਕ ਪਾਣੀ ਨੂੰ ਬਚਾਉਣਾ ਆਪਣਾ ਧਰਮ ਸਮਝਣ। ਜ਼ਾਹਿਰ ਹੈ ਪਾਣੀ ਸਾਡੇ ਆਉਣ ਵਾਲੇ ਕੱਲ੍ਹ ਲਈ ਵੀ ਓਨਾ ਹੀ ਮਹੱਤਵਪੂਰਨ ਹੋਵੇਗਾ ਜਿੰਨਾ ਸਾਡੇ ਲਈ ਅੱਜ ਹੈ । ਇਸ ਲਈ ਸਾਨੂੰ ਪਾਣੀ ਦਾ ਮੁੱਲ ਸਮਝਣਾ ਹੋਵੇਗਾ, ਉਸ ਨੂੰ ਬਚਾਉਣਾ ਹੋਵੇਗਾ, ਤਦ ਹੀ ਅਸੀਂ ਇਕ ਸੁਰੱਖਿਅਤ ਭਵਿੱਖ ਦੀ ਕਾਮਨਾ ਕਰ ਸਕਦੇ ਹਾਂ।

ਪੰ: ਜਾਗਰਣ 18-5-2014 'ਚੋਂ ਧੰਨਵਾਦ ਸਹਿਤ!
response@punjabi.jagran.com

-0-

# ਪਾਣੀ ਦੀ ਮਹੱਤਤਾ ਨੂੰ ਸਮਝਣ ਦਾ ਸਹੀ ਸਮਾਂ

—ਪਰਮੋਦ ਕੁਮਾਰ

ਇਹ ਸ਼ਬਦ "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤੁ ॥" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਕਰੀਬਨ 500 ਸਾਲ ਪਹਿਲਾਂ ਕਹੇ ਸਨ। ਉਹ ਬਹੁਤ ਅਗਾਂਹ-ਵਧੂ ਸੋਚ ਦੇ ਧਾਰਨੀ ਸਨ। ਉਨ੍ਹਾਂ ਨੇ 500 ਸਾਲ ਪਹਿਲਾਂ ਹੀ ਪਾਣੀ, ਹਵਾ ਅਤੇ ਧਰਤੀ ਦੀ ਮਹੱਤਤਾ ਨੂੰ ਸਮਝ ਲਿਆ ਸੀ। ਪਾਣੀ ਇਕ ਅਜਿਹੀ ਲੋੜੀਂਦੀ ਵਸਤੂ ਹੈ ਜਿਸ ਬਿਨਾਂ ਮਨੁੱਖ ਦੀ ਹੋਂਦ ਸੰਭਵ ਨਹੀਂ ਹੈ; ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਮਨੁੱਖ ਖੁਦ ਹੀ ਇਸਨੂੰ ਪ੍ਰਦੂਸ਼ਿਤ ਕਰਨ 'ਤੇ ਤੁੱਲਿਆ ਹੋਇਆ ਹੈ। ਇਸਦੀ ਦੁਰ-ਵਰਤੋਂ ਕਰਕੇ ਆਉਣ ਵਾਲੀ ਪੀੜ੍ਹੀ ਦੇ ਅਤੇ ਆਪਣੇ ਪੈਰਾਂ 'ਤੇ ਕੁਹਾੜਾ ਮਾਰ ਰਿਹਾ ਹੈ। ਸੰਨ 1993 ਵਿਚ ਸੰਯੁਕਤ ਰਾਸ਼ਟਰ ਦੀ ਜਨਰਲ ਅਸੈਂਬਲੀ ਨੇ ਪਾਣੀ ਨੂੰ ਇੱਕ ਮਹੱਤਵਪੂਰਨ ਮੁੱਦਾ ਐਲਾਨਿਆ ਹੈ। ਉਸ ਸਮੇਂ ਤੋਂ ਹੀ ਤਕਰੀਬਨ ਸਾਰੇ ਦੇਸ਼ਾਂ ਦਾ ਧਿਆਨ ਪਾਣੀ ਦੀ ਸਮੱਸਿਆ ਵੱਲ ਗਿਆ ਹੈ। ਇਸ ਮੁੱਦੇ ਨੂੰ ਬ੍ਰਾਜ਼ੀਲ ਦੇ ਸ਼ਹਿਰ ਰੀਓ ਡੀ. ਜਨੇਰੀਓ ਵਿਚ ਸੰਨ 1992 ਵਿਚ ਸੰਯੁਕਤ ਰਾਸ਼ਟਰ ਕਾਨਫਰੰਸ 'ਵਾਤਾਵਰਨ ਅਤੇ ਵਿਕਾਸ' ਦੇ ਪ੍ਰੋਗਰਾਮ, ਵਿਚ ਰੱਖਿਆ ਗਿਆ ਸੀ।

ਇਸਦਾ ਮਕਸਦ ਇਸਦੀ ਮਹੱਤਤਾ ਨੂੰ ਦਰਸਾਉਣਾ ਅਤੇ ਆਮ ਜਨਤਾ ਨੂੰ ਇਹ ਦੱਸਣਾ ਸੀ ਕਿ ਉਹ ਆਪਣੀਆਂ ਟੂਟੀਆਂ ਨੂੰ ਸਾਰਾ-ਸਾਰਾ ਦਿਨ ਨਾ ਵਰਤਣ ਅਤੇ ਨਾ ਹੀ ਖੁੱਲ੍ਹੀਆਂ ਛੱਡਣ। ਹਰ ਸਾਲ ਇਸਦਾ ਕੋਈ ਨਾ ਕੋਈ ਵਿਸ਼ਾ ਰੱਖਿਆ ਜਾਂਦਾ ਹੈ। ਇਸ ਸਾਲ ਇਸਦਾ ਵਿਸ਼ਾ ਪਾਣੀ ਅਤੇ ਊਰਜਾ ਹੈ, ਕਿਉਂਕਿ ਪਾਣੀ ਅਤੇ ਊਰਜਾ ਦਾ ਆਪਸੀ ਗੂੜ੍ਹਾ ਸੰਬੰਧ ਹੈ।ਦੁਨੀਆਂ ਦੇ ਤਕਰੀਬਨ ਸਾਰੇ ਦੇਸ਼ਾਂ ਵਿਚ ਪਾਣੀ ਗੰਭੀਰ

ਮੁੱਦਾ ਬਣਦਾ ਜਾ ਰਿਹਾ ਹੈ। ਪਾਣੀ ਦੀ ਲਗਾਤਾਰ ਹੋ ਰਹੀ ਦੁਰਵਰਤੋਂ ਅਤੇ ਇਸਦੀ ਖਪਤ ਨੇ ਵੀ ਉਨ੍ਹਾਂ ਨੂੰ ਪ੍ਰੇਸ਼ਾਨ ਕੀਤਾ ਹੈ। ਉਨ੍ਹਾਂ ਅਨੁਸਾਰ ਤੀਜੇ ਵਿਸ਼ਵ ਯੁੱਧ ਦੇ ਕਾਰਨਾਂ ਵਿਚ ਪਾਣੀ ਇਕ ਤਾਕਤਵਰ ਅਤੇ ਗੰਭੀਰ ਕਾਰਨ ਸਿੱਧ ਹੋਣ ਦੀ ਸੰਭਾਵਨਾ ਹੈ। ਧਰਤੀ 'ਤੇ ਪੀਣ ਵਾਲੇ ਪਾਣੀ ਦੀ ਮਾਤਰਾ ਇਕ ਫ਼ੀ ਸਦੀ ਘੱਟ ਹੈ। ਇਸਦੀ ਬੂੰਦ-ਬੂੰਦ ਬਚਾਉਣਾ ਸਾਡਾ ਮੁੱਢਲਾ ਫ਼ਰਜ਼ ਹੈ। ਇਕ ਅੰਦਾਜ਼ੇ ਅਨੁਸਾਰ ਭਾਰਤ ਵਿਚ ਹਰ ਵਿਅਕਤੀ ਪ੍ਰਤੀ-ਦਿਨ ਤਕਰੀਬਨ 150 ਲੀਟਰ ਪਾਣੀ ਦੀ ਵਰਤੋਂ ਕਰਦਾ ਹੈ। ਕਾਰ ਧੋਣ ਲਈ 100 ਲੀਟਰ, ਨਹਾਉਣ ਲਈ 60 ਲੀਟਰ ਅਤੇ ਭੋਜਨ ਪਕਾਉਣ ਲਈ 15 ਲੀਟਰ ਪਾਣੀ ਦੀ ਖਪਤ ਹੁੰਦੀ ਹੈ।

ਨਹਾਉਣ ਸਮੇਂ ਫੁਹਾਰੇ ਦੀ ਵਰਤੋਂ, ਟੂਟੀ ਖੋਲ੍ਹ ਕੇ ਨਹਾਉਣ ਅਤੇ ਗਰਮੀਆਂ ਵਿਚ ਜ਼ਿਆਦਾ ਦੇਰ ਪਾਣੀ ਥੱਲੇ ਬੈਠਣ ਨਾਲ ਇਸਦੀ ਦੁਰਵਰਤੋਂ ਹੁੰਦੀ ਹੈ। ਪਿੰਡਾਂ ਅਤੇ ਸ਼ਹਿਰਾਂ ਵਿਚ ਇਸਦੀ ਖਪਤ ਵਿਚ ਵਖਰੇਵਾਂ ਹੈ। ਪਿੰਡਾਂ ਵਿਚ ਸ਼ਹਿਰਾਂ ਦੇ ਮੁਕਾਬਲੇ ਪਾਣੀ ਦੀ ਖਪਤ ਘੱਟ ਹੁੰਦੀ ਹੈ। ਜਿਸ ਤਰੀਕੇ ਨਾਲ ਅਸੀਂ ਪਾਣੀ ਦੀ ਖਪਤ ਕਰ ਰਹੇ ਹਾਂ ਉਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਆਉਣ ਵਾਲੇ ਤਕਰੀਬਨ 15 ਸਾਲ ਤਕ ਪਾਣੀ ਇਕ ਬਹੁਤ ਗੰਭੀਰ ਸਮੱਸਿਆ ਬਣ ਕੇ ਉਭਰੇਗਾ। ਰਾਜਸਥਾਨ, ਮੱਧ-ਪ੍ਰਦੇਸ਼ ਅਤੇ ਆਂਧਰਾ-ਪ੍ਰਦੇਸ਼ ਦੇ ਕੁਝ ਇਲਾਕਿਆਂ ਵਿਚ ਪਾਣੀ ਦਾ ਸੰਕਟ ਅੱਜ ਵੀ ਵੇਖਿਆ ਜਾ ਸਕਦਾ ਹੈ। ਡੈਮਾਂ, ਝੀਲਾਂ ਵਿਚ ਪਾਣੀ ਦਾ ਪੱਧਰ ਲਗਾਤਾਰ ਘਟਦਾ ਜਾ ਰਿਹਾ ਹੈ ਜੋ ਕਿ ਚਿੰਤਾ ਦਾ ਵਿਸ਼ਾ ਹੈ। ਚਮੜਾ, ਰਸਾਇਣ ਅਤੇ ਕੱਪੜੇ ਦੇ ਕਾਰਖ਼ਾਨਿਆਂ ਵਿਚ ਪਾਣੀ ਦੀ ਵਰਤੋਂ ਧੜੱਲੇ ਨਾਲ ਹੁੰਦੀ ਹੈ। ਇਨ੍ਹਾਂ ਉਦਯੋਗਾਂ ਵਿਚ ਪਾਣੀ ਦੀ ਖਪਤ ਤਾਂ ਵਧੇਰੇ ਹੁੰਦੀ ਹੀ ਹੈ ਸਗੋਂ ਇਸ ਨੂੰ ਵਰਤਣ ਤੋਂ ਬਾਅਦ ਨਾਲਿਆਂ ਜਾਂ ਨਦੀਆਂ ਵਿਚ ਸੁੱਟਿਆ ਜਾਂਦਾ ਹੈ, ਜਿਸ ਨਾਲ ਉਹ

ਪਾਣੀ ਵੀ ਜ਼ਹਿਰੀਲਾ ਅਤੇ ਪ੍ਰਦੂਸ਼ਤ ਹੋ ਜਾਂਦਾ ਹੈ। ਇਹ ਪਾਣੀ ਪੀਣ ਤੋਂ ਬਾਅਦ ਅਨੇਕਾਂ ਜਾਨਵਰਾਂ ਅਤੇ ਜੀਵ-ਜੰਤੂਆਂ ਦੀ ਮੌਤ ਹੋ ਜਾਂਦੀ ਹੈ, ਫ਼ਸਲਾਂ ਨੂੰ ਨੁਕਸਾਨ ਹੁੰਦਾ ਹੈ ਅਤੇ ਵਾਤਾਵਰਨ ਪ੍ਰਦੂਸ਼ਿਤ ਹੁੰਦਾ ਹੈ। ਗੰਗਾ ਨਦੀ ਨੂੰ ਭਾਰਤ ਵਿਚ ਬਹੁਤ ਪਵਿੱਤਰ ਨਦੀ ਮੰਨਿਆ ਜਾਂਦਾ ਹੈ।

ਇਸਦੇ ਆਸ-ਪਾਸ 40 ਕਰੋੜ ਤੋਂ ਵੱਧ ਲੋਕ ਰਹਿੰਦੇ ਹਨ ਅਤੇ ਅੰਦਾਜ਼ਨ 20 ਲੱਖ ਲੋਕ ਰੋਜ਼ਾਨਾ ਇਸ ਵਿਚ ਇਸ਼ਨਾਨ ਕਰਦੇ ਹਨ। ਇਸ ਨਾਲ ਇਸ ਦੇ ਪਾਣੀ ਦੇ ਪ੍ਰਦੂਸ਼ਿਤ ਹੋਣ ਦਾ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਭਾਰਤ ਵਿਚ ਸੀਵਰੇਜ ਸਿਸਟਮ ਦਾ ਕੋਈ ਪੱਕਾ ਪ੍ਰਬੰਧ ਨਹੀਂ ਹੈ। ਸੰਸਾਰ ਸਿਹਤ ਸੰਗਠਨ ਦੇ ਸੰਨ 1992 ਦੇ ਇਕ ਅਧਿਐਨ ਮੁਤਾਬਕ ਸਿਰਫ਼ 8 ਸ਼ਹਿਰਾਂ ਕੋਲ ਪਾਣੀ ਅਤੇ ਸੀਵਰੇਜ ਦੇ ਸਹੀ ਅਤੇ ਯੋਗ ਪ੍ਰਬੰਧ ਹਨ ਅਤੇ ਸਿਰਫ਼ 209 ਸ਼ਹਿਰਾਂ ਕੋਲ ਥੋੜ੍ਹੇ ਬਹੁਤ ਪ੍ਰਬੰਧ ਹਨ। ਬਾਕੀ ਸ਼ਹਿਰਾਂ ਦਾ ਕੀ ਹਾਲ ਹੈ ਸਮਝਿਆ ਜਾ ਸਕਦਾ ਹੈ।

ਇਸਦਾ ਸਿੱਧਾ ਅਸਰ ਇਹ ਪੈਂਦਾ ਹੈ ਕਿ ਭਾਰਤ ਵਿਚ ਹਰ ਸਾਲ ਜਿੰਨੇ ਬੱਚੇ ਏਡਜ਼, ਟੀ.ਬੀ. ਅਤੇ ਮਲੇਰੀਏ ਦੀ ਬੀਮਾਰੀ ਨਾਲ ਮਰਦੇ ਹਨ ਉਸ ਤੋਂ ਜ਼ਿਆਦਾ ਇਕੱਲੇ ਪਾਣੀ ਨਾਲ ਸੰਬੰਧਤ ਬੀਮਾਰੀਆਂ ਨਾਲ ਮਰਦੇ ਹਨ। ਪੰਜਾਬ ਦੀ ਸਥਿਤੀ ਵੀ ਇਸ ਸੰਬੰਧੀ ਕੋਈ ਬਹੁਤੀ ਸੁਖਾਵੀਂ ਨਹੀਂ। ਅੱਜ ਪੰਜਾਬ ਖ਼ਾਸਕਰ ਮਾਲਵਾ ਇਲਾਕਾ ਪਾਣੀ ਦੀ ਕਮੀ ਵੱਲ ਤੇਜ਼ੀ ਨਾਲ ਵਧ ਰਿਹਾ ਹੈ। ਇੱਥੇ ਪਾਣੀ ਦੀ ਘਾਟ, ਇਸਦੇ ਪੱਧਰ ਘਟਣ, ਪ੍ਰਦੂਸ਼ਿਤ ਹੋਣ ਅਤੇ ਇਸ ਵਿਚ ਯੂਰੇਨੀਅਮ ਦੇ ਹੋਣ ਦੀਆਂ ਖ਼ਬਰਾਂ ਲਗਾਤਾਰ ਅਖ਼ਬਾਰਾਂ ਦੀਆਂ ਸੁਰਖ਼ੀਆਂ ਬਣਦੀਆਂ ਹਨ। ਕੈਂਸਰ ਪੀੜਤ ਲੋਕਾਂ ਦੀ ਗਿਣਤੀ ਵਧਦੀ ਜਾ ਰਹੀ ਹੈ। ਪਾਣੀ ਵਿਚ

ਘੁਲੀਆਂ ਜ਼ਹਿਰੀਲੀਆਂ ਗੈਸਾਂ ਨੇ ਲੋਕਾਂ ਦੇ ਗੋਡਿਆਂ ਅਤੇ ਜੋੜਾਂ ਵਿਚ ਦਰਦ ਪੈਦਾ ਕਰ ਦਿੱਤਾ ਹੈ। ਕੱਠੀਏ ਦੀ ਬੀਮਾਰੀ ਲਗਾਤਾਰ ਆਪਣੇ ਪੈਰ ਪਸਾਰ ਰਹੀ ਹੈ।

ਪਾਣੀ ਦੇ ਪ੍ਰਦੂਸ਼ਿਤ ਹੋਣ ਨਾਲ ਚਮੜੀ, ਸਾਹ ਅਤੇ ਹੋਰ ਬੀਮਾਰੀਆਂ ਦਾ ਵਿਸਥਾਰ ਹੋ ਰਿਹਾ ਹੈ। ਸੰਯੁਕਤ ਰਾਸ਼ਟਰ ਆਪਣੇ ਦੇਸ਼ਾਂ ਨਾਲ ਮਿਲ ਕੇ ਇਸਦੇ ਸਾਰਥਕ ਨਤੀਜੇ ਕੱਢਣ ਲਈ ਲਗਾਤਾਰ ਕੰਮ ਕਰ ਰਿਹਾ ਹੈ। ਹਰ ਸਾਲ ਇਸ ਦਿਨ ਹੋਣ ਵਾਲੇ ਪ੍ਰੋਗਰਾਮਾਂ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਲਈ ਪੂਰੀ ਵਾਹ ਲਾਈ ਜਾਂਦੀ ਹੈ। ਪਾਣੀ ਮਨੁੱਖ ਦੀ ਇਕ ਮੁੱਢਲੀ ਲੋੜ ਹੈ। ਇਸਦੀ ਦੁਰਵਰਤੋਂ ਅਤੇ ਇਸਦੇ ਲਗਾਤਰ ਘਟਦੇ ਪੱਧਰ ਨੂੰ ਰੋਕਣ, ਕੇਂਦਰ ਅਤੇ ਰਾਜ ਸਰਕਾਰਾਂ ਨੂੰ ਆਪਣੀ ਸਿਆਸੀ ਦੁਸ਼ਮਣੀ ਭੁੱਲ ਕੇ ਠੋਸ ਉਪਰਾਲੇ ਕਰਨ ਦੀ ਲੋੜ ਹੈ। ਇਸ ਸੰਬੰਧ ਵਿਚ ਸਭ ਤੋਂ ਪਹਿਲਾਂ ਪਾਣੀ ਨੂੰ ਰਿਚਾਰਜ ਕਰਨ ਲਈ ਟੋਬੇ, ਛੱਪੜ ਅਤੇ ਤਲਾਬਾਂ ਦਾ ਸਹਾਰਾ ਲਿਆ ਜਾਣਾ ਚਾਹੀਦਾ ਹੈ। ਰਾਜਸਥਾਨ ਨੇ ਇਸ ਕੰਮ ਵਿਚ ਪਹਿਲ-ਕਦਮੀ ਵਿਖਾਈ ਹੈ।

ਚਮੜਾ, ਰਸਾਇਣ ਅਤੇ ਕੱਪੜੇ ਦੇ ਕਾਰਖਾਨਿਆਂ ਵਿਚ ਪਾਣੀ ਦੀ ਲਗਾਤਾਰ ਹੋ ਰਹੀ ਵਰਤੋਂ ਨੂੰ ਘੱਟ ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਵਿਚੋਂ ਡਰੇਨ ਹੋ ਕੇ ਬਾਹਰ ਆਉਣ ਵਾਲੇ ਪਾਣੀ ਨੂੰ ਸਾਫ ਕਰਕੇ ਦੁਬਾਰਾ ਵਰਤਣ ਦੇ ਉਪਰਾਲੇ ਕਰਨੇ ਚਾਹੀਦੇ ਹਨ। ਖੇਤੀ ਦੇ ਸੰਬੰਧ ਵਿਚ ਵੀ ਪਾਣੀ ਦੀ ਵਰਤੋਂ ਤੋਂ ਪ੍ਰਹੇਜ਼ ਕਰਨ ਦੀ ਲੋੜ ਹੈ। ਕਿਸਾਨਾਂ ਨੂੰ ਵੀ ਬੇਨਤੀ ਹੈ ਕਿ ਉਹ ਉਨ੍ਹਾਂ ਫਸਲਾਂ ਵੱਲ ਧਿਆਨ ਦੇਣ ਜਿਨ੍ਹਾਂ ਵਿਚ ਪਾਣੀ ਦੀ ਘੱਟ ਤੋਂ ਘੱਟ ਲੋੜ ਹੋਵੇ। ਕੀਟ-ਨਾਸ਼ਕਾਂ ਦੀ ਘੱਟ ਤੋਂ ਘੱਟ ਵਰਤੋਂ ਕਰਕੇ ਵੀ ਪਾਣੀ ਦੇ ਪ੍ਰਦੂਸ਼ਣ ਨੂੰ ਕਾਫੀ ਹੱਦ ਤਕ ਘਟਾਇਆ ਜਾ ਸਕਦਾ ਹੈ।

ਖੇਤੀਬਾੜੀ ਯੂਨੀਵਰਸਿਟੀਆਂ ਵਿਚ ਅਜਿਹੀ ਕਿਸਮ ਦੇ ਬੀਜ ਤਿਆਰ ਕਰਨ ਵੱਲ ਧਿਆਨ ਦਿੱਤਾ ਜਾਵੇ ਜਿਸ ਨਾਲ ਪਾਣੀ ਦੀ ਵਰਤੋਂ ਘਟ ਸਕਦੀ ਹੋਵੇ।ਸੰਸਾਰ ਵਿਚ ਸਭ ਤੋਂ ਵੱਧ ਪਾਣੀ ਦੀ ਵਰਤੋਂ ਭਾਰਤ ਵਿਚ ਹੁੰਦੀ ਹੈ।

ਇਕ ਅੰਦਾਜ਼ੇ ਮੁਤਾਬਕ ਭਾਰਤ ਵਿਚ ਤਕਰੀਬਨ 230 ਕਿਊਬਿਕ ਕਿਲੋਮੀਟਰ ਪਾਣੀ ਹਰ ਸਾਲ ਵਰਤਿਆ ਜਾਂਦਾ ਹੈ ਜੋ ਕਿ ਪੂਰੇ ਸੰਸਾਰ ਦਾ ¼ ਫ਼ੀ ਸਦੀ ਹੈ। ਜੇ ਭਾਰਤ ਵਿਚ ਪਾਣੀ ਦੀ ਵਰਤੋਂ ਇਸ ਰਫ਼ਤਾਰ ਨਾਲ ਜਾਰੀ ਰਹਿੰਦੀ ਹੈ ਤਾਂ ਆਉਣ ਵਾਲੇ 15 ਸਾਲਾਂ ਵਿਚ 60 ਫ਼ੀ ਸਦੀ ਪਾਣੀ ਖ਼ਤਮ ਹੋ ਜਾਵੇਗਾ ਜੋ ਕਿ ਭਵਿੱਖ ਲਈ ਖ਼ਤਰਾ ਹੈ। ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਸੈਮੀਨਾਰਾਂ, ਵਰਕਸ਼ਾਪਾਂ ਅਤੇ ਕਾਨਫਰੰਸਾਂ ਆਦਿ ਕਰਕੇ ਵਿਦਿਆਰਥੀਆਂ ਨੂੰ ਪਾਣੀ ਸੰਬੰਧੀ ਪੈਦਾ ਹੋਈਆਂ ਇਨ੍ਹਾਂ ਸਮੱਸਿਆਵਾਂ ਬਾਰੇ ਜਾਣਕਾਰੀ ਦੇਣੀ ਚਾਹੀਦੀ ਹੈ। ਹੋ ਸਕੇ ਤਾਂ ਬੱਚਿਆਂ ਦੇ ਮਾਪਿਆਂ ਨੂੰ ਵੀ ਇਸ ਵਿਚ ਸ਼ਾਮਿਲ ਕਰਨਾ ਚਾਹੀਦਾ ਹੈ। ਜੇ ਅਸੀਂ ਹੁਣ ਵੀ ਨਾ ਸੰਭਲੇ ਤਾਂ ਆਉਣ ਵਾਲਾ ਸਮਾਂ ਸਾਡੇ ਲਈ ਕੋਈ ਚੰਗਾ ਸੰਦੇਸ਼ ਲੈ ਕੇ ਨਹੀਂ ਆਵੇਗਾ। ਆਉਣ ਵਾਲੀਆਂ ਪੀੜ੍ਹੀਆਂ ਸਾਡੇ ਤੋਂ ਪਾਣੀ ਦੀ ਘਾਟ ਅਤੇ ਇਸ ਸੰਬੰਧੀ ਪੈਦਾ ਹੋਈਆਂ ਸਮੱਸਿਆਵਾਂ ਬਾਰੇ ਜਵਾਬ ਮੰਗਣਗੀਆਂ। ਸਾਨੂੰ ਸਭ ਨੂੰ ਅੱਜ ਹੀ ਸੁਚੇਤ ਹੋ ਕੇ ਕੰਮ ਕਰਨਾ ਹੋਵੇਗਾ।

(ਰੋਜ਼ਾਨਾ ਪੰਜਾਬੀ ਜਾਗਰਣ, 01-05-2014 'ਚੋਂ ਧੰਨਵਾਦ ਸਹਿਤ!)

—o—

## ਕੀ ਆਰ. ਓ. ਦਾ ਪਾਣੀ ਸਿਹਤ ਲਈ ਠੀਕ ਹੈ?

—ਡਾ: ਅਮਰ ਸਿੰਘ ਅਜ਼ਾਦ

ਪਿਛਲੇ ਕੁਝ ਸਾਲਾਂ ਤੋਂ ਪੰਜਾਬ ਵਿਚ ਆਰ. ਓ. ਫਿਲਟਰ ਲਾਉਣ ਦਾ ਫ਼ੈਸ਼ਨ ਚਲ ਪਿਆ ਹੈ। ਘਰਾਂ ਵਿਚ ਨਿੱਜੀ ਆਰ. ਓ. ਅਤੇ ਪਿੰਡਾਂ ਵਿਚ ਸਾਂਝੇ ਆਰ. ਓ. ਲਗਾਏ ਜਾ ਰਹੇ ਹਨ। ਸਰਕਾਰਾਂ ਇਹ ਦਾਅਵੇ ਕਰ ਰਹੀਆਂ ਹਨ ਕਿ ਆਰ. ਓ.ਲਗਾ ਕੇ ਪਾਣੀ ਦੇ ਮਸਲੇ ਦਾ ਹੱਲ ਕਰ ਦਿੱਤਾ ਹੈ। ਕੀ ਆਰ. ਓ. ਸਾਨੂੰ ਵਾਕਿਆ ਹੀ ਪਾਣੀ ਵਿਚਲੇ ਜ਼ਹਿਰਾਂ ਤੋਂ ਬਚਾਅ ਸਕਦਾ ਹੈ? ਕੀ ਆਰ.ਓ. ਦਾ ਪਾਣੀ ਹੀ ਸਭ ਤੋਂ ਵਧੀਆ ਪਾਣੀ ਹੈ? ਕੀ ਆਰ.ਓ. ਦੇ ਪਾਣੀ ਦੇ ਸਿਹਤ ਉੱਪਰ ਕੋਈ ਬੁਰੇ ਪ੍ਰਭਾਵ ਵੀ ਪੈਂਦੇ ਹਨ? ਸੰਸਾਰ ਸਿਹਤ ਸੰਸਥਾ ਅਨੁਸਾਰ ਮਿਨਰਲ ਰਹਿਤ, ਆਰ. ਓ. ਦਾ ਪਾਣੀ ਮਨੁੱਖਾਂ ਅਤੇ ਜਾਨਵਰਾਂ ਦੋਵਾਂ ਦੀ ਸਿਹਤ ਲਈ ਹਾਨੀਕਾਰਕ ਹੈ। ਇਹ ਇਸ ਕਰਕੇ ਹੈ ਕਿ ਸਰੀਰ ਨੇ ਤਾਂ ਸ਼ੁੱਧ ਪਾਣੀ ਨਹੀਂ ਵਰਤਣਾ। ਸਰੀਰ ਨੇ ਤਾਂ ਮਿਨਰਲ ਯੁਕਤ ਪਾਣੀ ਵਰਤਣਾ ਹੈ। ਸਰੀਰ ਅੰਦਰ ਗਏ ਪਾਣੀ ਨੇ ਜਦ ਸਰੀਰ 'ਚੋਂ ਨਿਕਲਣਾ ਹੈ ਤਾਂ ਵੀ ਮਿਨਰਲ ਯੁਕਤ ਹੀ ਨਿਕਲਣਾ ਹੈ। ਜੇਕਰ ਅਸੀਂ ਪੀ ਤਾਂ ਮਿਨਰਲ ਰਹਿਤ ਪਾਣੀ ਰਹੇ ਹਾਂ ਪਰ ਸਰੀਰ ਵਿਚੋਂ ਨਿਕਲ ਰਿਹਾ ਪਾਣੀ (ਪਿਸ਼ਾਬ ਅਤੇ ਪਸੀਨਾ ਆਦਿ) ਤਾਂ ਮਿਨਰਲ ਯੁਕਤ ਹੈ, ਤਾਂ ਸਪੱਸ਼ਟ ਹੈ ਕਿ ਬਾਹਰ ਨਿਕਲ ਰਹੇ ਮਿਨਰਲ ਕਿੱਥੋਂ ਆਏ। ਸੰਸਾਰ ਸਿਹਤ ਸੰਸਥਾ ਅਨੁਸਾਰ ਪਾਣੀ ਵਿਚ ਘੱਟੋ-ਘੱਟ 10 ਮਿਲੀਗ੍ਰਾਮ/ਲਿਟਰ ਅਤੇ ਹੋ ਸਕੇ ਤਾਂ 20-30 ਮਿਲੀਗ੍ਰਾਮ/ਲਿਟਰ ਮੈਗਨੀਸ਼ੀਅਮ ਹੋਣਾ ਜ਼ਰੂਰੀ ਹੈ। ਇਸੇ ਤਰ੍ਹਾਂ ਹੀ ਘੱਟੋ-ਘੱਟ 20 ਮਿਲੀ ਗ੍ਰਾਮ/ਲਿਟਰ ਅਤੇ ਹੋ ਸਕੇ ਤਾਂ 40-80 ਮਿਲੀ ਗ੍ਰਾਮ/ਲਿਟਰ

ਕੈਲਸ਼ੀਅਮ ਹੋਣਾ ਜ਼ਰੂਰੀ ਹੈ। ਮੈਗਨੀਸ਼ੀਅਮ ਅਤੇ ਕੈਲਸ਼ੀਅਮ ਨੂੰ ਮਿਲਾ ਕੇ ਕੁੱਲ ਭਾਰੀਪਣ 2-4 ਮਿਲੀ ਮੋਲ/ਲਿਟਰ ਹੋਣਾ ਚਾਹੀਦਾ ਹੈ। ਇਹ ਦੋ ਮਿਨਰਲ ਤਾਂ ਵੱਧ ਮਾਤਰਾ ਵਿਚ ਪਾਣੀ ਵਿਚ ਹੁੰਦੇ ਹਨ। ਹੋਰ ਵੀ ਅਨੇਕਾਂ ਮਿਨਰਲ ਹਨ ਜੋ ਥੋੜ੍ਹੀ ਮਾਤਰਾ ਵਿਚ ਪਾਣੀ ਵਿਚ ਹੁੰਦੇ ਹਨ ਜੋ ਸਰੀਰ ਨੂੰ ਵਧੀਆ ਕੰਮ ਕਰਨ ਲਈ ਲੋੜੀਂਦੇ ਹਨ।

ਦੁਨੀਆਂ ਅੰਦਰ ਹੋਈਆਂ ਅਨੇਕਾਂ ਖੋਜਾਂ ਨੇ ਸਿੱਧ ਕਰ ਦਿੱਤਾ ਹੈ ਕਿ ਮਿਨਰਲ ਰਹਿਤ ਪਾਣੀ ਮਨੁੱਖਾਂ ਅਤੇ ਜਾਨਵਰਾਂ ਦੋਵਾਂ ਲਈ ਹਾਨੀਕਾਰਕ ਹੈ ਜਦ ਕਿ ਮਿਨਰਲ ਯੁਕਤ ਪਾਣੀ ਸਿਹਤ ਲਈ ਵਧੀਆ ਹੁੰਦਾ ਹੈ।

ਪੰਜਾਬ ਦੇ ਨਲਕਿਆਂ ਅਤੇ ਖੂਹਾਂ ਦਾ ਪਾਣੀ ਸਭ ਤੋਂ ਵਧੀਆ ਸੀ ਪਰ ਅੱਜ ਪੰਜਾਬ ਵਿਚ ਮਿੱਠਾ ਅਤੇ ਸਿਹਤਮੰਦ ਪਾਣੀ ਜਾਂ ਤਾਂ ਮੁੱਕ ਗਿਆ ਹੈ ਜਾਂ ਜ਼ਹਿਰਾਂ ਨਾਲ ਭਰ ਗਿਆ ਹੈ। ਸਾਡੇ ਲਈ ਸੰਕਟ ਖੜ੍ਹਾ ਹੋ ਗਿਆ ਹੈ। ਕਰੀਏ ਤਾਂ ਕੀ ਕਰੀਏ? ਫਿਲਟਰ ਤੋਂ ਬਿਨਾਂ ਪੀਏ ਤਾਂ ਜ਼ਹਿਰਾਂ ਦਾ ਡਰ। ਜੇ ਫਿਲਟਰ ਕਰਕੇ ਪੀਏ ਤਾਂ ਜ਼ਰੂਰੀ ਮਿਨਰਲ ਨਹੀਂ ਮਿਲਦੇ। ਦੂਜਾ ਵੱਡਾ ਮਸਲਾ ਹੈ ਕਿ, ਕੀ ਭਾਰਤ ਵਰਗੇ ਦੇਸ਼ ਵਿਚ ਸਭ ਨੂੰ ਆਰ. ਓ. ਦਾ ਪਾਣੀ ਪਿਆਉਣਾ ਸੰਭਵ ਹੈ? ਕੀ ਧੁੱਪ ਵਿਚ ਕੰਮ ਕਰਦੇ ਕਿਸਾਨ ਅਤੇ ਮਜ਼ਦੂਰ ਆਰ. ਓ. ਦਾ ਪਾਣੀ ਪੀ ਸਕਦੇ ਹਨ? ਹੁਣ ਤਕ ਤਾਂ ਉਹ ਨਹੀਂ ਪੀ ਰਹੇ। ਸਾਰੇ ਪ੍ਰਚਾਰ ਅਤੇ ਮਸ਼ਹੂਰੀਆਂ ਦੇ ਬਾਵਜੂਦ, ਪੰਜਾਬ ਵਿਚ ਹੁਣ ਤਕ ਸਿਰਫ਼ 20 ਫ਼ੀ ਸਦੀ ਲੋਕ ਹੀ ਫਿਲਟਰ ਜਾਂ ਬੋਤਲਾਂ ਦਾ ਪਾਣੀ ਪੀ ਰਹੇ ਹਨ । ਇਸ ਦਾ ਦੂਸਰਾ ਪੱਖ ਵੀ ਹੈ—ਗਰਮੀਆਂ ਦੇ ਮੌਸਮ ਵਿਚ ਧੁੱਪ ਵਿਚ ਕੰਮ ਕਰਦੇ ਕਿਸਾਨ ਜਾਂ ਮਜ਼ਦੂਰ ਨੂੰ ਤਕਰੀਬਨ 10 ਲਿਟਰ ਪਾਣੀ ਪੀਣਾ ਪੈਂਦਾ ਹੈ। ਕੌਣ ਉਨ੍ਹਾਂ ਨੂੰ 10 ਲਿਟਰ ਆਰ. ਓ. ਦਾ ਪਾਣੀ ਪਿਆਏਗਾ?

ਜੇਕਰ ਉਹ 10 ਲਿਟਰ ਫਿਲਟਰ ਦਾ ਮਿਨਰਲ ਰਹਿਤ ਪਾਣੀ ਪੀ ਕੇ 10 ਲੀਟਰ ਮਿਨਰਲ ਯੁਕਤ ਪਾਣੀ ਪਸੀਨੇ ਜਾਂ ਪਿਸ਼ਾਬ ਰਾਹੀਂ ਬਾਹਰ ਕੱਢੇਗਾ ਤਾਂ ਉਹ ਮਿਨਰਲ ਦੀ ਇਸ ਕਮੀ ਨੂੰ ਕਿਵੇਂ ਪੂਰੀ ਕਰੇਗਾ? ਕੀ ਇਹ ਕਮੀ ਖੁਰਾਕ ਰਾਹੀਂ ਪੂਰੀ ਹੋ ਸਕਦੀ ਹੈ? ਵਿਗਿਆਨਕ ਖੋਜਾਂ ਨੇ ਸਿੱਧ ਕਰ ਦਿੱਤਾ ਹੈ ਕਿ ਸਰੀਰ ਨੂੰ ਲੋੜੀਂਦੇ ਮੈਗਨੀਸ਼ੀਅਮ ਅਤੇ ਕੈਲਸ਼ੀਅਮ ਦੀ 30 ਫ਼ੀ ਸਦੀ ਮਾਤਰਾ ਪਾਣੀ ਵਿਚੋਂ ਆਉਂਦੀ ਹੈ। ਇਹ ਮਿਨਰਲ, ਪਾਣੀ ਵਿਚ ਜਿਸ ਸ਼ਕਲ ਵਿਚ (ਆਇਨਕ ਸ਼ਕਲ) ਹੁੰਦੇ ਹਨ, ਸਰੀਰ ਇਨ੍ਹਾਂ ਨੂੰ ਅਸਾਨੀ ਨਾਲ ਵਰਤ ਲੈਂਦਾ ਹੈ।

ਇਕ ਹੱਲ ਤਾਂ ਇਹ ਹੈ ਕਿ ਆਰ. ਓ. ਫਿਲਟਰ ਤੋਂ ਨਿਕਲੇ ਪਾਣੀ ਵਿਚ ਕਿਸੇ ਤਰੀਕੇ ਲੋੜੀਂਦੇ ਮਿਨਰਲ ਪਾਏ ਜਾਣ ਤਾਂ ਕਿ ਪਾਣੀ ਵਿਚ ਇਨ੍ਹਾਂ ਦੀ ਪੈਦਾ ਹੋਈ ਘਾਟ ਨੂੰ ਪੂਰਾ ਕੀਤਾ ਜਾ ਸਕੇ। ਇਸ ਹੱਲ ਨੂੰ ਲੈ ਕੇ ਪਹਿਲਾਂ ਹੀ ਪਾਣੀ ਦਾ ਵਪਾਰ ਕਰਨ ਵਾਲੀਆਂ ਵੱਡੀਆਂ-ਵੱਡੀਆਂ ਕੰਪਨੀਆਂ ਆਪਣੇ-ਆਪਣੇ ਹੱਲ ਲੈ ਕੇ ਮਾਰਕੀਟ ਵਿਚ ਆ ਗਈਆਂ ਹਨ। ਫਿਲਟਰ ਵੇਚਣ ਵਾਲੀਆਂ ਕੰਪਨੀਆਂ ਆਰ. ਓ. ਫਿਲ-ਟਰ ਨਾਲ ਇਕ ਹੋਰ ਕੈਂਡਲ ਲਾਉਣ ਲਈ ਕਹਿੰਦੀਆਂ ਹਨ, ਜਿਸ ਨਾਲ ਉਹ ਪਾਣੀ ਵਿਚੋਂ ਨਿਕਲ ਗਏ ਮਿਨਰਲ ਵਾਪਸ ਪਾਉਣ ਦਾ ਦਾਅਵਾ ਕਰਦੀਆਂ ਹਨ। ਪਾਣੀ ਦੀਆਂ ਬੋਤਲਾਂ ਵੇਚਣ ਵਾਲੀਆਂ ਕੰਪਨੀਆਂ ਵੀ ਕਹਿਣ ਲੱਗ ਪਈਆਂ ਹਨ ਕਿ ਆਮ ਬੋਤਲਾਂ ਦਾ ਪਾਣੀ ਸਿਹਤ ਲਈ ਵਧੀਆ ਨਹੀਂ, ਸਾਡਾ ਮਿਨਰਲ ਵਾਟਰ ਸਿਹਤ ਲਈ ਵਧੀਆ ਹੈ ਜੋ ਆਮ ਬੋਤਲਾਂ ਨਾਲੋਂ ਦੁਗਣੇ ਜਾਂ ਤਿਗਣੇ ਭਾਅ 'ਤੇ ਮਿਲਦਾ ਹੈ। ਲਗਭਗ ਸਾਰੀਆਂ ਵੱਡੀਆਂ ਕੰਪਨੀਆਂ—ਕੋਕਾ ਕੋਲਾ, ਪੈਪਸੀ, ਕਿਨਲੇ ਅਤੇ ਟਾਟਾ ਆਦਿ ਆਪਣਾ-ਆਪਣਾ ਮਿਨਰਲ ਵਾਟਰ ਲੈ ਕੇ ਮਾਰਕੀਟ ਵਿਚ

ਆ ਗਈਆਂ ਹਨ। ਜੋ ਸ਼ੁੱਧ ਪਾਣੀ, ਲੋੜੀਂਦੇ ਮਿਨਰਲਾਂ ਸਮੇਤ, ਮੁਫ਼ਤ ਸਭ ਮਨੁੱਖਾਂ ਨੂੰ ਹੀ ਨਹੀਂ ਸਮੂਹ ਪ੍ਰਾਣੀਆਂ ਨੂੰ ਮੁਫ਼ਤ ਮਿਲ ਰਿਹਾ ਸੀ, ਹੁਣ ਢੁੱਧ ਦੇ ਭਾਅ ਵਿਕ ਰਿਹਾ ਹੈ।ਸਪੱਸ਼ਟ ਹੈ ਭਾਰਤ ਦੇ ਬਹੁ-ਗਿਣਤੀ ਲੋਕ, ਡੰਗਰ ਅਤੇ ਹੋਰ ਜੀਵ-ਜੰਤੂ ਤਾਂ ਇਹ ਪਾਣੀ ਨਹੀਂ ਪੀ ਸਕਣਗੇ। ਆਰ. ਓ. ਨਾਲ ਮਿਨਰਲ ਦੇਣ ਵਾਲੀ ਕੈਂਡਲ ਲਾਉਣ ਨਾਲ ਨਿੱਜੀ ਫਿਲਟਰ ਦੀ ਕੀਮਤ ਕਿੰਨੀ ਵਧੇਗੀ? ਸਾਂਝੇ ਆਰ. ਓ. ਨਾਲ ਅਜਿਹੀ ਕੈਂਡਲ ਲੱਗੇਗੀ ਜਾਂ ਨਹੀਂ? ਅਜਿਹੀ ਕੈਂਡਲ ਕਿੰਨੀ ਕੁ ਕਾਰਗਰ ਹੈ? ਇਨ੍ਹਾਂ ਸਭ ਸਵਾਲਾਂ ਦੇ ਜਵਾਬ ਆਉਣੇ ਅਜੇ ਬਾਕੀ ਹਨ।

ਕੀ ਆਰ. ਓ. ਸਾਨੂੰ ਵਾਤਾਵਰਨ ਵਿਚ ਫੈਲ ਚੁੱਕੇ ਜ਼ਹਿਰਾਂ ਤੋਂ ਬਚਾਅ ਸਕਦਾ ਹੈ? ਹੁਣ ਇਹ ਇਕ ਜਾਣਿਆ-ਪਛਾਣਿਆ ਸੱਚ ਹੈ ਕਿ ਬਹੁਤ ਸਾਰੇ ਖ਼ਤਰਨਾਕ ਜ਼ਹਿਰ ਪੰਜਾਬ ਦੇ ਵਾਤਾਵਰਣ ਵਿਚ ਫੈਲ ਚੁੱਕੇ ਹਨ। ਅਨੇਕਾਂ ਵਿਗਿਆਨਕ ਖੋਜਾਂ ਉਪਰੰਤ, ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ, ਸੈਂਟਰਲ ਪ੍ਰਦੂਸ਼ਣ ਕੰਟਰੋਲ ਬੋਰਡ, ਭਾਬਾ ਐਟਮੀ ਖੋਜ ਕੇਂਦਰ ਅਤੇ ਭਾਰਤ ਸਰਕਾਰ ਦੇ ਵਾਤਾਵਰਨ ਮੰਤਰਾਲੇ ਨੇ ਇਹ ਮੰਨ ਲਿਆ ਹੈ ਕਿ ਪੰਜਾਬ ਦੇ ਪਾਣੀਆਂ ਵਿਚ ਬੇਹੱਦ ਖ਼ਤਰਨਾਕ ਜ਼ਹਿਰ ਭਰ ਗਏ ਹਨ।

ਅੱਜ ਪੰਜਾਬ ਦੇ ਪਾਣੀ ਦਾ ਹਾਲ ਇਹ ਹੈ ਕਿ ਇਹ ਨਾ ਹੀ ਮਨੁੱਖਾਂ ਦੇ ਪੀਣ ਯੋਗ ਰਿਹਾ ਹੈ ਅਤੇ ਨਾ ਹੀ ਹੋਰ ਜਾਨਵਰਾਂ ਦੇ ਪੀਣ ਯੋਗ ਰਿਹਾ ਹੈ। ਕਈ ਥਾਵਾਂ 'ਤੇ ਤਾਂ ਪਾਣੀ ਖੇਤੀ ਦੇ ਵੀ ਯੋਗ ਨਹੀਂ ਰਿਹਾ। ਪਾਣੀ ਰਾਹੀਂ ਹੁੰਦੇ ਹੋਏ ਜ਼ਹਿਰ ਪੂਰੇ ਵਾਤਾਵਰਨ ਅਤੇ ਭੋਜਨ ਲੜੀ ਵਿਚ ਪਹੁੰਚ ਗਏ ਹਨ। ਹਵਾ, ਪਾਣੀ ਅਤੇ ਧਰਤੀ ਤਿੰਨੇ ਹੀ ਖ਼ਤਰਨਾਕ ਜ਼ਹਿਰਾਂ ਨਾਲ ਭਰ ਗਏ ਹਨ।

ਕੀ ਅਜਿਹੀ ਹਾਲਤ ਵਿਚ ਆਰ. ਓ. ਫਿਲਟਰ ਜਾਂ ਬੋਤਲਾਂ ਦਾ

ਪਾਣੀ ਸਾਨੂੰ ਇਨ੍ਹਾਂ ਜ਼ਹਿਰਾਂ ਤੋਂ ਬਚਾਅ ਸਕਦੇ ਹਨ? ਇਨ੍ਹਾਂ ਤਕਨੀਕਾਂ ਨਾਲ ਪੀਣ ਵਾਲੇ ਪਾਣੀ ਨੂੰ ਜ਼ਹਿਰੀਲੇ ਰਸਾਇਣਾਂ ਤੋਂ ਸ਼ੁੱਧ ਕਰਨ ਦਾ ਦਾਅਵਾ ਕੀਤਾ ਜਾਂਦਾ ਹੈ। ਜੇਕਰ ਅਸੀਂ ਕੰਪਨੀਆਂ ਦਾ ਇਹ ਦਾਅਵਾ ਸੌ ਫ਼ੀ ਸਦੀ ਸੱਚ ਵੀ ਮੰਨ ਲਈਏ ਕਿ ਇਹ ਤਰੀਕੇ ਪੀਣ ਵਾਲੇ ਪਾਣੀ ਨੂੰ ਜ਼ਹਿਰਾਂ ਤੋਂ ਮੁਕਤ ਕਰ ਦਿੰਦੇ ਹਨ ਤਾਂ ਵੀ ਕੀ ਸ਼ੁੱਧ ਪਾਣੀ ਪੀਣ ਨਾਲ ਜ਼ਹਿਰਾਂ ਤੋਂ ਬਚਿਆ ਜਾ ਸਕਦਾ ਹੈ? ਸਿਰਫ਼ ਪੀਣ ਵਾਲੇ ਪਾਣੀ ਦੀ ਸ਼ੁੱਧਤਾ ਦੀ ਸਮਝ ਉਸ ਸਮੇਂ ਦੀ ਹੈ ਜਦੋਂ ਪਾਣੀ ਪ੍ਰਦੂਸ਼ਣ ਸਿਰਫ਼ ਮਲ-ਮੂਤਰ ਰਾਹੀਂ ਹੁੰਦਾ ਸੀ—ਉਦੋਂ ਖ਼ਤਰਨਾਕ ਜ਼ਹਿਰੀਲੇ ਰਸਾਇਣ ਪਾਣੀ ਦੇ ਪ੍ਰਦੂਸ਼ਣ ਦਾ ਕਾਰਨ ਨਹੀਂ ਸਨ। ਪਾਣੀ ਵਿਚਲੇ ਜ਼ਹਿਰੀਲੇ ਰਸਾਇਣ ਸਿਰਫ਼ ਪੀਣ ਨਾਲ ਹੀ ਸਾਡੇ ਅੰਦਰ ਨਹੀਂ ਜਾਂਦੇ, ਉਹ ਚਮੜੀ ਰਾਹੀਂ ਵੀ ਸਾਡੇ ਸਰੀਰ ਤਕ ਪਹੁੰਚ ਜਾਂਦੇ ਹਨ। ਜ਼ਹਿਰੀਲੇ ਪਾਣੀ ਵਿਚ ਸਿਰਫ 20 ਮਿੰਟਾਂ ਦੇ ਇਸ਼ਨਾਨ ਨਾਲ ਓਨੇ ਹੀ ਜ਼ਹਿਰੀਲੇ ਰਸਾਇਣ ਪਹੁੰਚ ਜਾਂਦੇ ਹਨ ਜਿੰਨੇ 24 ਘੰਟਿਆਂ ਦੇ ਪੀਣ ਵਾਲੇ ਪਾਣੀ ਨਾਲ ਪਹੁੰਚਦੇ ਹਨ। ਅਸੀਂ ਪਾਣੀ ਨਾਲ ਸਿਰਫ਼ ਨਹਾਉਂਦੇ ਹੀ ਨਹੀਂ, ਵਾਰ-ਵਾਰ ਹੱਥ, ਮੂੰਹ ਅਤੇ ਪੈਰ ਧੋਂਦੇ ਹਾਂ, ਘਰ ਦੇ ਹੋਰ ਅਨੇਕਾਂ ਕੰਮ ਕਰਦੇ ਹਾਂ, ਕਿਸਾਨ ਖੇਤਾਂ ਨੂੰ ਪਾਣੀ ਲਾਉਂਦੇ ਹਨ ਅਤੇ ਡੰਗਰਾਂ ਨੂੰ ਨਹਾਉਂਦੇ ਹਨ। ਇਹ ਸਾਰੇ ਕੰਮ ਕਰਦੇ ਹੋਏ ਵੀ ਸਾਰੇ ਜ਼ਹਿਰ ਸਾਡੇ ਅੰਦਰ ਪਹੁੰਚਦੇ ਰਹਿੰਦੇ ਹਨ। ਡੰਗਰਾਂ ਨੂੰ ਜ਼ਹਿਰੀਲਾ ਪਾਣੀ ਪਿਆਉਣ ਨਾਲ ਇਹ ਜ਼ਹਿਰ ਉਨ੍ਹਾਂ ਦੇ ਦੁੱਧ ਵਿਚ ਆ ਜਾਣਗੇ। ਖੇਤੀ ਨੂੰ ਜ਼ਹਿਰੀਲਾ ਪਾਣੀ ਲਾਵਾਂਗੇ ਤਾਂ ਇਹ ਸਾਡੇ ਖਾਣੇ ਵਿਚ ਆ ਜਾਣਗੇ। ਇਸ ਲਈ ਇਹ ਧਾਰਨਾ ਕਿ ਜ਼ਹਿਰ ਮੁਕਤ ਪਾਣੀ ਪੀਣ ਨਾਲ ਅਸੀਂ ਪਾਣੀ ਵਿਚਲੇ ਜ਼ਹਿਰਾਂ ਤੋਂ ਬਚ ਸਕਦੇ ਹਾਂ, ਇਕ ਬਹੁਤ ਵੱਡਾ ਧੋਖਾ ਹੈ।

ਹੱਲ ਕੀ ਹੈ?:-ਇਹ ਠੀਕ ਹੈ ਕਿ ਆਰ. ਓ. ਫਿਲਟਰ ਜ਼ਿਆਦਾਤਰ ਜ਼ਹਿਰਾਂ ਨੂੰ ਪੀਣ ਵਾਲੇ ਪਾਣੀ ਵਿਚੋਂ ਕੱਢਣ ਦੀ ਸਮਰੱਥਾ ਰੱਖਦਾ ਹੈ। ਇਹ ਵੀ ਵਿਗਿਆਨਕ ਸੱਚ ਹੈ ਕਿ ਆਰ. ਓ. ਦਾ ਮਿਨਰਲ ਰਹਿਤ ਪਾਣੀ ਸਿਹਤ ਲਈ ਹਾਨੀਕਾਰਕ ਹੈ। ਹਾਲਾਤ ਦੀ ਮਜਬੂਰੀ ਹੈ ਕਿ ਅਸੀਂ ਆਪਣੀ ਪੂਰੀ ਆਬਾਦੀ ਨੂੰ ਆਰ. ਓ. ਦਾ ਪਾਣੀ ਨਹੀਂ ਪਿਆ ਸਕਦੇ। ਇਹ ਵੀ ਸੱਚ ਹੈ ਕਿ ਜੇਕਰ ਅਸੀਂ ਪੂਰੀ ਆਬਾਦੀ ਨੂੰ ਆਰ. ਓ. ਦਾ ਜ਼ਹਿਰ ਮੁਕਤ ਪਾਣੀ ਪਿਆ ਵੀ ਦੇਈਏ ਤਾਂ ਵੀ ਅਸੀਂ ਵਾਤਾਵਰਨ ਵਿਚਲੇ ਜ਼ਹਿਰ ਤੋਂ ਬਚ ਨਹੀਂ ਸਕਦੇ, ਕਿਉਂਕਿ ਉਹ ਚਮੜੀ, ਭੋਜਨ ਅਤੇ ਹਵਾ ਰਾਹੀਂ ਸਰੀਰ ਵਿਚ ਵੜ ਜਾਂਦੇ ਹਨ। ਅਜਿਹੀਆਂ ਉਲਝੀਆਂ ਹਾਲਤਾਂ ਵਿਚ ਹੱਲ ਕੀ ਹੈ? ਲੰਬੇ ਸਮੇਂ ਦਾ ਹੱਲ ਤਾਂ ਇਕੋ ਹੀ ਹੈ ਕਿ ਹਵਾ, ਪਾਣੀ, ਧਰਤੀ ਅਤੇ ਫ਼ਸਲਾਂ ਨੂੰ ਜ਼ਹਿਰ ਪਾਉਣੇ ਅਤੇ ਉਨ੍ਹਾਂ 'ਤੇ ਜ਼ਹਿਰ ਛਿੜਕਣੇ ਬੰਦ ਕੀਤੇ ਜਾਣ। ਨਾ ਰਹੇਗਾ ਬਾਂਸ ਅਤੇ ਨਾ ਵਜੇਗੀ ਬੰਸਰੀ। ਜੇ ਜ਼ਹਿਰ ਸਾਡੇ ਵਾਤਾਵਰਨ ਵਿਚ ਹੀ ਨਹੀਂ ਹੋਣਗੇ ਤਾਂ ਸਰੀਰ ਵਿਚ ਕੀ ਕਿੱਥੋਂ ਆਉਣਗੇ। ਸਭ ਤੋਂ ਕਾਰਗਰ ਹੱਲ ਇਹੀ ਹੈ। ਕਿਉਂਕਿ ਇਹ ਹੱਲ ਲੰਮੇ ਸਮੇਂ ਦਾ ਹੈ, ਇਸ ਕਰਕੇ ਸਾਨੂੰ ਕੁਝ ਫੌਰੀ ਹੱਲ ਵੀ ਕਰਨੇ ਪੈਣਗੇ। ਸਭ ਤੋਂ ਪਹਿਲੀ ਗੱਲ ਕਿ ਸਾਨੂੰ ਆਪਣੇ ਪਾਣੀ (ਪੀਣ ਵਾਲਾ, ਡੰਗਰਾਂ ਵਾਲਾ ਅਤੇ ਖੇਤੀ ਵਾਲਾ) ਨੂੰ ਟੈਸਟ ਕਰਵਾਉਣਾ ਚਾਹੀਦਾ ਹੈ ਕਿ ਉਸ ਵਿਚ ਕਿਹੜੇ ਜ਼ਹਿਰੀਲੇ ਰਸਾਇਣ ਹਨ। ਦੋਵੇਂ ਤਰ੍ਹਾਂ ਦੇ ਪਾਣੀ— ਧਰਤੀ ਉੱਪਰਲਾ ਅਤੇ ਧਰਤੀ ਹੇਠਲਾ, ਟੈਸਟ ਕਰਵਾਉਣੇ ਜ਼ਰੂਰੀ ਹਨ; ਕਿਉਂਕਿ ਹੋ ਸਕਦਾ ਹੈ ਕਿ ਇਕ ਤਰ੍ਹਾਂ ਦੇ ਪਾਣੀ ਵਿਚ ਜ਼ਹਿਰ ਹੋਣ ਅਤੇ ਦੂਜੀ ਤਰ੍ਹਾਂ ਦੇ ਪਾਣੀ ਵਿਚ ਨਾ ਹੋਣ। ਇਸ ਲਈ ਲੋੜੀਂਦੇ ਟੈਸਟ ਮੁਫ਼ਤ ਜਾਂ ਸਸਤੇ ਹੋਣੇ ਚਾਹੀਦੇ ਹਨ ਤਾਂ ਕਿ ਹਰ

ਪਰਿਵਾਰ, ਮੁਹੱਲਾ ਜਾਂ ਪਿੰਡ ਇਹ ਟੈਸਟ ਕਰਵਾ ਸਕੇ।

ਟੈਸਟ ਰਿਪੋਰਟ ਦੇ ਅਨੁਸਾਰ ਹੱਲ ਦਾ ਫ਼ੈਸਲਾ ਲੈਣਾ ਚਾਹੀਦਾ ਹੈ। ਜੇਕਰ ਸਾਡੇ ਪਾਣੀ ਵਿਚ ਕੋਈ ਜ਼ਹਿਰੀਲਾ ਰਸਾਇਣ ਹੈ ਹੀ ਨਹੀਂ ਤਾਂ ਅਸੀਂ ਕਿਉਂ ਆਰ. ਓ. ਦਾ ਮਹਿੰਗਾ ਅਤੇ ਨੁਕਸਾਨਦੇਹ ਪਾਣੀ ਪੀਏ। ਜੇਕਰ ਉਸ ਵਿਚ ਜ਼ਹਿਰੀਲਾ ਰਸਾਇਣ ਹੈ ਤਾਂ ਹੋ ਸਕਦਾ ਹੈ ਕਿ ਉਸਦਾ ਆਰ. ਓ. ਤੋਂ ਇਲਾਵਾ ਵੀ ਕੋਈ ਹੱਲ ਹੋਵੇ, ਜੋ ਸਸਤਾ ਵੀ ਹੋਵੇ ਤੇ ਨੁਕਸਾਨ ਰਹਿਤ ਵੀ। ਸਾਨੂੰ ਆਪਣੇ ਮੁਹੱਲੇ ਜਾਂ ਪਿੰਡ ਦੀਆਂ ਹੋਰ ਪਾਣੀ ਰਿਪੋਰਟਾਂ ਦਾ ਵੀ ਗਿਆਨ ਹੋਣਾ ਚਾਹੀਦਾ ਹੈ, ਇਸ ਨਾਲ ਸਾਨੂੰ ਫ਼ੈਸਲਾ ਲੈਣ ਵਿਚ ਅਸਾਨੀ ਹੋਵੇਗੀ। ਜੇਕਰ ਸਾਡਾ ਧਰਤੀ ਹੇਠਲਾ ਪਾਣੀ ਖ਼ਰਾਬ ਹੈ ਤਾਂ ਸਾਨੂੰ ਆਪਣੇ ਪਿੰਡ ਲਾਗਿਓਂ ਲੰਘਦੀ ਨਹਿਰ ਦੇ ਕੰਢੇ ਨਲਕੇ ਦੇ ਪਾਣੀ ਦੀ ਰਿਪੋਰਟ ਵੀ ਪਤਾ ਹੋਣੀ ਚਾਹੀਦੀ ਹੈ, ਕਿਉਂਕਿ ਅਕਸਰ ਨਹਿਰ ਦੇ ਕੰਢੇ ਲੱਗੇ ਨਲਕੇ ਦਾ ਪਾਣੀ ਵੱਧ ਸਾਫ਼ ਹੋਣ ਦੀ ਸੰਭਾਵਨਾ ਹੈ। ਪਿਛਲੇ ਕੁਝ ਸਾਲਾਂ ਦੀਆਂ ਖੋਜਾਂ ਤੋਂ ਪਤਾ ਲਗਦਾ ਹੈ ਕਿ ਪੰਜਾਬ ਦੇ ਧਰਤੀ ਹੇਠਲੇ ਪਾਣੀ ਵਿਚ ਕਾਫ਼ੀ ਜ਼ਹਿਰਾਂ ਹਨ। ਜੇਕਰ ਟੈਸਟ ਉਪਰੰਤ ਇਹ ਗੱਲ ਨਿਕਲਦੀ ਹੈ ਤਾਂ ਬਦਲ ਦੇ ਤੌਰ 'ਤੇ ਨਹਿਰੀ ਪਾਣੀ ਵੀ ਟੈਸਟ ਕਰਵਾ ਲੈਣਾ ਚਾਹੀਦਾ ਹੈ। ਹੋ ਸਕਦਾ ਹੈ ਕਿ ਉਸ ਵਿਚ ਜ਼ਹਿਰ ਨਾ ਹੋਣ ਜਾਂ ਘੱਟ ਹੋਣ। ਕੁਝ ਥਾਵਾਂ 'ਤੇ ਇਸ ਤੋਂ ਉਲਟ ਹੋ ਸਕਦਾ ਹੈ ਨਹਿਰ ਦੇ ਪਾਣੀ ਵਿਚ ਜ਼ਹਿਰ ਹੋਣ 'ਤੇ ਧਰਤੀ ਹੇਠਲਾ ਪਾਣੀ ਠੀਕ ਹੋਵੇ।

ਜੇਕਰ ਕੋਈ ਹੋਰ ਰਸਤਾ ਨਾ ਵੀ ਬਚੇ ਤਾਂ ਵੀ ਕੰਪਨੀਆਂ ਦਾ ਮਹਿੰਗਾ ਮਿਨਰਲ ਪਾਣੀ ਪੀਣ ਦੀ ਕੋਈ ਲੋੜ ਨਹੀਂ। ਆਰ. ਓ. ਦੇ ਮਿਨਰਲ ਰਹਿਤ ਪਾਣੀ ਨੂੰ ਮਿਨਰਲ ਯੁਕਤ ਬਣਾਉਣ ਲਈ ਉਸ ਨੂੰ

ਖੱਟੀ ਲੱਸੀ, ਲੂਣੀ ਲੱਸੀ ਜਾਂ ਨਿੰਬੂ ਪਾਣੀ ਦੀ ਸ਼ਕਲ ਵਿਚ ਕਾਲਾ ਨਮਕ ਪਾ ਕੇ ਪੀਤਾ ਜਾ ਸਕਦਾ ਹੈ। ਸਬਜ਼ੀਆਂ ਅਤੇ ਫ਼ਲਾਂ ਦਾ ਵੱਧ ਇਸਤੇਮਾਲ ਅਤੇ ਇਨ੍ਹਾਂ ਤੋਂ ਬਣੇ ਜੂਸ ਅਤੇ ਸੂਪ ਪੀਣਾ ਕਿਤੇ ਵੱਧ ਸਸਤਾ ਅਤੇ ਸਿਹਤਮੰਦ ਤਰੀਕਾ ਹੈ।ਸਪੱਸ਼ਟ ਹੈ ਕਿ ਸਿਰਫ ਆਰ. ਓ. ਬੋਤਲਾਂ ਦੇ ਪਾਣੀ ਨੂੰ ਹੀ ਪਾਣੀ ਵਿਚਲੇ ਜ਼ਹਿਰਾਂ ਤੋਂ ਬਚਣ ਦਾ ਇਕੋ-ਇਕ ਹੱਲ ਦੱਸਣਾ ਪਾਣੀ ਦੇ ਵਪਾਰੀਆਂ ਦੀ ਸਾਜਿਸ਼ ਅਤੇ ਧੋਖਾ ਹੈ। ਲੋਕਾਂ ਨੂੰ ਚੇਤੰਨ ਕਰਕੇ ਵਿਗਿਆਨਕ ਹੱਲ ਵੱਲ ਵਧਣਾ ਚਾਹੀਦਾ ਹੈ।

(ਰੋਜ਼ਾਨਾ ਅਜੀਤ 'ਚੋਂ ਧੰਨਵਾਦ ਸਹਿਤ ।)

M-098728-61321

—0—

## ਪਾਣੀ ਦੀ ਗੰਭੀਰ ਹੁੰਦੀ ਜਾ ਰਹੀ ਸਮੱਸਿਆ ਲਈ ਸਮੂਹਿਕ ਯਤਨਾਂ ਦੀ ਲੋੜ

ਪੰਜਾਬ ਵਿੱਚ ਪੀਣ ਵਾਲੇ ਸਾਫ਼ ਪਾਣੀ ਦੀ ਉਪਲਬਧਤਾ ਦੀ ਸਮੱਸਿਆ ਲਗਾਤਾਰ ਗੰਭੀਰ ਹੁੰਦੀ ਜਾ ਰਹੀ ਹੈ। ਇਸ ਸੰਬੰਧੀ ਸੂਚਨਾ ਦੇ ਅਧਿਕਾਰ ਰਾਹੀਂ ਸਰਕਾਰ ਤੋਂ ਮਿਲੀ ਜਾਣਕਾਰੀ ਮੁਤਾਬਿਕ ਸੂਬੇ ਵਿੱਚ 30 ਤੋਂ 40 ਫ਼ੀ ਸਦੀ ਤੱਕ ਲੋਕ ਦੂਸ਼ਿਤ ਪਾਣੀ ਪੀਣ ਲਈ ਮਜਬੂਰ ਹਨ। ਇਸੇ ਤਰ੍ਹਾਂ ਕੇਂਦਰੀ ਜਲ ਬੋਰਡ ਵੱਲੋਂ ਨੈਸ਼ਨਲ ਗਰੀਨ ਟ੍ਰਿਬਿਊਨਲ ਸਾਹਮਣੇ ਪੇਸ਼ ਇੱਕ ਰਿਪੋਰਟ ਵਿੱਚ ਦੱਸਿਆ ਗਿਆ ਹੈ ਕਿ ਸੂਬੇ ਦੇ ਵੱਖ-ਵੱਖ ਜ਼ਿਲ੍ਹਿਆਂ ਦੇ 110 ਬਲਾਕਾਂ ਵਿਚ ਧਰਤੀ ਹੇਠਲੇ ਪਾਣੀ ਦੀ ਸਥਿਤੀ ਬੇਹੱਦ ਤਰਸਯੋਗ ਹੋ ਚੁੱਕੀ ਹੈ। ਇਨ੍ਹਾਂ ਵਿੱਚੋਂ ਕਈ ਬਲਾਕ ਤਾਂ ਅਜਿਹੇ ਹਨ ਜਿੱਥੇ ਹਾਲਤ ਬੇਹੱਦ ਨਾਜ਼ੁਕ ਸਮਝੀ ਜਾਂਦੀ ਹੈ। ਕੇਂਦਰੀ ਜਲ ਬੋਰਡ ਦੀ ਇਸ ਰਿਪੋਰਟ ਵਿੱਚ ਧਰਤੀ ਹੇਠਲੇ ਪਾਣੀ ਦੀ ਮਾੜੀ ਹਾਲਤ ਅਤੇ ਦੁਰਵਰਤੋਂ ਲਈ ਪੰਜਾਬ ਸਰਕਾਰ ਅਤੇ ਇਸ ਦੀਆਂ ਨੀਤੀਆਂ ਨੂੰ ਜ਼ਿੰਮੇਵਾਰ ਠਹਿਰਾਇਆ ਗਿਆ ਹੈ। ਸੂਚਨਾ ਅਧਿਕਾਰ ਤਹਿਤ ਪ੍ਰਾਪਤ ਇੱਕ ਰਿਪੋਰਟ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਤਿੰਨ ਸਾਲ ਪਹਿਲਾਂ ਪੀਣ ਵਾਲੇ ਪਾਣੀ ਦੇ ਭਰੇ ਗਏ ਕੁੱਲ 4734 ਨਮੂਨਿਆਂ 'ਚੋਂ 1867 ਨਮੂਨੇ ਫੇਲ੍ਹ ਰਹੇ ਸਨ। ਇਸ ਪੱਖੋਂ ਸਭ ਤੋਂ ਮਾੜੀ ਸਥਿਤੀ ਜ਼ਿਲ੍ਹਾ ਫਿਰੋਜ਼ਪੁਰ ਦੀ ਦੱਸੀ ਜਾਂਦੀ ਹੈ, ਜਿੱਥੇ 620 ਵਿਚੋਂ 304 ਨਮੂਨੇ ਫੇਲ੍ਹ ਹੋਏ । ਇਹ ਵੀ ਚਿੰਤਾਜਨਕ ਤੱਥ ਹੈ ਕਿ ਜ਼ਿਲ੍ਹੇ ਦਾ 50 ਫ਼ੀ ਸਦੀ ਧਰਤੀ ਹੇਠਲਾ ਪਾਣੀ ਪੀਣ ਦੇ ਯੋਗ ਨਹੀਂ ਹੈ। ਇਸੇ ਤਰ੍ਹਾਂ ਸੂਬੇ 'ਚ ਪਿਛਲੇ ਸਾਲ ਅਪ੍ਰੈਲ ਤੋਂ ਨਵੰਬਰ ਮਹੀਨੇ ਤਕ ਲਏ ਗਏ ਪਾਣੀ ਦੇ ਕੁੱਲ 6351 ਨਮੂਨਿਆਂ 'ਚੋਂ 2289 ਨਮੂਨੇ ਫੇਲ੍ਹ ਰਹੇ। ਇਸ ਸਾਲ ਲੁਧਿਆਣਾ ਜ਼ਿਲ੍ਹੇ 'ਚ ਪਾਣੀ ਦੇ 1054 ਵਿਚੋਂ 434 ਨਮੂਨੇ ਪੀਣਯੋਗ

ਹੋਣ ਦੀ ਕਸੌਟੀ 'ਤੇ ਖਰੇ ਨਹੀਂ ਉਤਰ ਸਕੇ। ਪੀਣਯੋਗ ਪਾਣੀ ਦੇ ਮਾਮਲੇ ਵਿੱਚ ਪਟਿਆਲਾ 'ਚ ਵੀ ਸਥਿਤੀ ਵਧੇਰੇ ਬਿਹਤਰ ਨਹੀਂ ਹੈ।

ਧਰਤੀ ਹੇਠਲੇ ਪਾਣੀ ਦੇ ਦੂਸ਼ਿਤ ਹੋਣ ਦਾ ਇਕ ਵੱਡਾ ਕਾਰਨ ਪਾਣੀ ਦਾ ਪੱਧਰ ਬਹੁਤ ਹੇਠਾਂ ਤਕ ਚਲੇ ਜਾਣਾ ਵੀ ਹੈ। ਪਾਣੀ ਦਾ ਪੱਧਰ ਕਈ ਥਾਈਂ ਅਜਿਹੀ ਡੂੰਘਾਈ ਤਕ ਪਹੁੰਚ ਗਿਆ ਹੈ ਕਿ ਧਰਤੀ ਦੀ ਤਹਿ 'ਚ ਬੈਠੀਆਂ ਭਾਰੀ ਧਾਤਾਂ ਵਾਲਾ ਪਾਣੀ ਪੀਣ ਆਦਿ ਲਈ ਵਰਤਿਆ ਜਾਣ ਲੱਗਾ ਹੈ। ਪਾਣੀ ਦਾ ਪੱਧਰ ਨੀਵਾਂ ਹੋਣ ਦਾ ਮੁੱਖ ਕਾਰਨ ਇਸਦੀ ਟਿਊਬਵੈੱਲਾਂ ਰਾਹੀਂ ਹੁੰਦੀ ਹੱਦੋਂ ਵੱਧ ਵਰਤੋਂ ਹੈ। ਸੂਬੇ 'ਚ ਫਿਲਹਾਲ ਨਵੇਂ ਟਿਊਬਵੈੱਲ ਕੁਨੈਕਸ਼ਨ ਦਿੱਤੇ ਜਾਣ 'ਤੇ ਰੋਕ ਲੱਗੀ ਹੋਈ ਹੈ। ਕੇਂਦਰੀ ਜਲ ਬੋਰਡ ਦਾ ਕਹਿਣਾ ਹੈ ਕਿ ਪੰਜਾਬ ਵਿੱਚ ਮੁਫ਼ਤ ਪਾਣੀ-ਬਿਜਲੀ ਅਤੇ ਬਿਜਲੀ 'ਤੇ ਸਬਸਿਡੀ ਦਿੱਤੇ ਜਾਣ ਦੀ ਨੀਤੀ ਨੇ ਸੂਬੇ ਵਿੱਚ ਪਾਣੀ ਦੀ ਦੁਰਵਰਤੋਂ ਨੂੰ ਉਤਸ਼ਾਹਿਤ ਕੀਤਾ ਹੈ।ਪੰਜਾਬ ਪੂਰੀ ਤਰ੍ਹਾਂ ਖੇਤੀ ਆਧਾਰਿਤ ਰਾਜ ਹੈ ਅਤੇ ਖੇਤੀ ਵਿੱਚ ਸਿੰਚਾਈ ਦੀ ਵੱਡੀ ਜ਼ਰੂਰਤ ਰਹਿੰਦੀ ਹੈ ਅਤੇ ਸਿੰਚਾਈ ਲਈ ਕਿਸਾਨਾਂ ਨੂੰ ਟਿਊਬਵੈੱਲਾਂ 'ਤੇ ਹੀ ਨਿਰਭਰ ਰਹਿਣਾ ਪੈਂਦਾ ਹੈ। ਇਸ ਤੋਂ ਇਲਾਵਾ ਸ਼ਹਿਰਾਂ ਵਿੱਚ ਵੀ ਪਾਣੀ ਦੀ ਵਰਤੋਂ ਸੰਬੰਧੀ ਲਾਪ੍ਰਵਾਹੀ ਤੋਂ ਕੰਮ ਲਏ ਜਾਣ ਕਾਰਨ ਵੀ ਵੱਡੀ ਮਾਤਰਾ ਵਿਚ ਪਾਣੀ ਵਿਅਰਥ ਚਲਿਆ ਜਾਂਦਾ ਹੈ। ਇਸ ਸਭ ਕੁਝ ਕਾਰਨ ਧਰਤੀ ਹੇਠਲੇ ਪਾਣੀ ਦੀ ਨਿਕਾਸੀ 'ਤੇ ਦਬਾਅ ਵਧਦਾ ਹੈ। ਇਸ ਤਰ੍ਹਾਂ ਸੂਬੇ ਵਿਚ ਧਰਤੀ ਹੇਠਲੇ ਪਾਣੀ ਦੀ ਸਥਿਤੀ ਲਗਾਤਾਰ ਖਰਾਬ ਹੁੰਦੀ ਜਾ ਰਹੀ ਹੈ। ਪਾਣੀ ਵਿੱਚ ਦੂਸ਼ਿਤ ਅਤੇ ਜ਼ਹਿਰੀਲੇ ਤੱਤਾਂ ਦਾ ਰਲੇਵਾਂ ਵੀ ਲਗਾਤਾਰ ਵਧ ਰਿਹਾ ਹੈ। ਸੂਬੇ ਦੇ ਮਾਲਵਾ ਖੇਤਰ 'ਚ ਤਾਂ ਇਸ ਪੱਖੋਂ ਹਾਲਤ ਪਹਿਲਾਂ ਹੀ ਖਰਾਬ ਸੀ , ਹੁਣ ਮਾਝਾ ਅਤੇ ਦੁਆਬਾ ਵੀ ਇਸੇ ਸ਼੍ਰੇਣੀ ਵਿੱਚ ਸ਼ਾਮਲ ਹੋ ਗਏ ਹਨ। ਸਤਿਲੁਜ ਅਤੇ

ਬਿਆਸ ਆਦਿ ਦਰਿਆਵਾਂ ਵਿੱਚ ਸ਼ਹਿਰਾਂ ਦੇ ਸੀਵਰੇਜ ਅਤੇ ਸਨਅਤਾਂ ਦੀ ਰਹਿੰਦ-ਖੂੰਹਦ ਵਾਲੇ ਪਾਣੀ ਦੇ ਰਲੇਵੇਂ ਨੇ ਵੀ ਧਰਤੀ ਹੇਠਲੇ ਪਾਣੀ ਨੂੰ ਦੂਸ਼ਿਤ ਕਰਨ ਵਿੱਚ ਵੱਡਾ ਹਿੱਸਾ ਪਾਇਆ ਹੈ।

ਅਸੀਂ ਸਮਝਦੇ ਹਾਂ ਕਿ ਜੇ ਸਥਿਤੀਆਂ ਇਸੇ ਤਰ੍ਹਾਂ ਕਾਬੂ ਤੋਂ ਬਾਹਰ ਹੁੰਦੀਆਂ ਗਈਆਂ ਤਾਂ ਆਉਣ ਵਾਲੇ ਸਮੇਂ 'ਚ ਸੂਬੇ ਵਿੱਚ ਪਾਣੀ ਦਾ ਗੰਭੀਰ ਸੰਕਟ ਪੈਦਾ ਹੋ ਸਕਦਾ ਹੈ। ਦੂਸ਼ਿਤ ਪਾਣੀ ਕਾਰਨ ਇਕ ਪਾਸੇ ਜਿੱਥੇ ਜਨਤਕ ਸਿਹਤ 'ਤੇ ਉਲਟ ਪ੍ਰਭਾਵ ਪਿਆ ਹੈ, ਉੱਥੇ ਨਵੀਂ ਪੀੜ੍ਹੀ ਦੇ ਬੱਚਿਆਂ ਅਤੇ ਨੌਜਵਾਨਾਂ ਦੀ ਸਰੀਰਕ ਸਮਰੱਥਾ ਵੀ ਪ੍ਰਭਾਵਿਤ ਹੋ ਰਹੀ ਹੈ। ਪਾਣੀ ਪ੍ਰਦੂਸ਼ਿਤ ਹੋਣ ਕਾਰਨ ਪਸ਼ੂਆਂ ਦੇ ਦੁੱਧ ਅਤੇ ਖੇਤੀ ਪੈਦਾਵਾਰ ਵਿੱਚ ਵੀ ਜ਼ਹਿਰੀਲੇ ਤੱਤ ਪਾਏ ਜਾਣ ਲੱਗੇ ਹਨ। ਇਹ ਸਥਿਤੀ ਫੌਰੀ ਤੌਰ 'ਤੇ ਸੁਧਾਰਕ ਉਪਰਾਲੇ ਕੀਤੇ ਜਾਣ ਦੀ ਮੰਗ ਕਰਦੀ ਹੈ। ਪੰਜਾਬ ਨੂੰ ਇਸ ਗੰਭੀਰ ਸਮੱਸਿਆ 'ਤੋਂ ਕੱਢਣ ਲਈ ਜ਼ਰੂਰੀ ਹੈ ਕਿ ਧਰਤੀ ਹੇਠਲੇ ਪਾਣੀ ਦੀ ਸ਼ੁੱਧਤਾ ਅਤੇ ਇਸਦੀ ਉਪਲੱਭਤਾ ਨੂੰ ਬਣਾਈ ਰੱਖਣ ਲਈ ਸਾਰੇ ਵਰਗਾਂ ਵੱਲੋਂ ਲਗਾਤਾਰ ਸਮੂਹਿਕ ਯਤਨ ਕੀਤੇ ਜਾਣ। ਇਸ ਸੰਬੰਧੀ ਸਰਕਾਰ ਵੱਲੋਂ ਦ੍ਰਿੜ੍ਹ ਇੱਛਾ-ਸ਼ਕਤੀ ਤੋਂ ਕੰਮ ਲਿਆ ਜਾਣਾ ਬੇਹੱਦ ਜ਼ਰੂਰੀ ਹੈ। ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਖੇਤਰਾਂ ਦੇ ਸਮੂਹਿਕ ਯਤਨਾਂ ਨਾਲ ਹੀ ਪਾਣੀ ਦੀ ਸਮੱਸਿਆ ਨੂੰ ਹੋਰ ਗੰਭੀਰ ਹੋ ਜਾਣ ਤੋਂ ਰੋਕਿਆ ਜਾ ਸਕਦਾ ਹੈ। ਅਸੀਂ ਸਮਝਦੇ ਹਾਂ ਕਿ ਇਸ ਕੰਮ ਵਿੱਚ ਜਿੰਨੀ ਦੇਰੀ ਹੁੰਦੀ ਜਾਵੇਗੀ, ਹਾਲਾਤ ਉਨੇ ਹੀ ਗੰਭੀਰ ਹੁੰਦੇ ਜਾਣਗੇ।

**-ਸੰਪਾਦਕ**

(ਰੋਜ਼ਾਨਾ ਅਜੀਤ 9-3-2015 'ਚੋਂ ਧੰਨਵਾਦ ਸਹਿਤ!)

-o-

## ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ

ਕਿੱਕਰ ਬੀਜਿਆਂ ਕਦੇ ਨਾ ਮਿਲਣ ਦਾਖਾਂ,
ਪਾਣੀ ਵਿਚ ਨਾ ਪਾਈਏ ਮਧਾਣੀਆਂ ਨੂੰ ।
ਉੱਠੋ ਸਾਥੀਓ, ਵੇਖ ਲਉ ਖੋਲ੍ਹ ਅੱਖਾਂ,
ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ ।

ਅੰਨ੍ਹੇਵਾਹ ਕਿਉਂ ਪਾਣੀ ਬਰਬਾਦ ਕਰਦੇ,
ਕਿਉਂ ਪਾਣੀ ਦੇ ਮੁੱਲ ਨੂੰ ਜਾਣਦੇ ਨਹੀਂ ।
ਸੰਜਮ ਨਾਲ ਪਾਣੀ ਨੂੰ ਵਰਤ ਸਾਰੇ,
ਰਲ ਮਿਲ ਕੇ ਸੁਖ ਕਿਉਂ ਮਾਣਦੇ ਨਹੀਂ ।
ਮੁਖੀ ਹੋ ਕੇ ਨਾ ਹੱਕਾਂ ਦੀ ਕਰੇ ਰਾਖੀ,
ਕੀ ਕਰੀਏ ਰਾਜੇ ਤੇ ਰਾਣੀਆਂ ਨੂੰ ।
ਉੱਠੋ ਸਾਥੀਓ, ਵੇਖ ਲਉ ਖੋਲ੍ਹ ਅੱਖਾਂ,
ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ ।

ਹਰ ਸਾਲ ਸਰਕਾਰ ਦੁਹਾਈ ਪਾਵੇ,
ਫ਼ਸਲ ਬਦਲਵੀਂ ਖੇਤਾਂ ਦੇ ਵਿਚ ਲਾਵੋ ।
ਬੀਜ ਬੀਜ ਕੇ ਖੇਤਾਂ ਦੇ ਵਿਚ ਝੋਨਾ,
ਪੱਤਣ ਪਾਣੀ ਦਾ ਡੂੰਘਾ ਨਾ ਲੈ ਜਾਵੋ ।
ਕਿਹਾ ਸੁਣਿਆ ਸਰਕਾਰਾਂ ਦਾ ਸਿਰ ਮੱਥੇ,
ਛੱਡਦੇ ਫੇਰ ਨਹੀਂ ਰੀਤਾਂ ਪੁਰਾਣੀਆਂ ਨੂੰ ।
ਉੱਠੋ ਸਾਥੀਓ, ਵੇਖ ਲਉ ਖੋਲ੍ਹ ਅੱਖਾਂ,
ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ ।

ਬੇਮਤਲਬੀ ਟੂਟੀ 'ਚੋਂ ਵਗੇ ਪਾਣੀ,
ਬੇਮਤਲਬੀ ਚਲਦੀਆਂ ਬੰਬੀਆਂ ਨੇ।
ਨੱਕੇ ਮੋੜਨੇ ਦਾ ਯਬ ਹੀ ਵੱਢ ਦਿੱਤਾ,
ਵੱਟਾਂ ਪਾ ਲਈਆਂ ਖੇਤਾਂ ਵਿਚ ਲੰਬੀਆਂ ਨੇ।
ਪਾਣੀ ਤੋੜ ਵੱਟਾਂ ਪਿਆ ਰੋੜ੍ਹ ਵਗੇ,
ਕੋਈ ਹੋਸ਼ ਨਹੀਂ ਲੰਮੀਆਂ ਤਾਣੀਆਂ ਨੂੰ।
ਉੱਠੋ ਵੇਖ ਲਉ, ਸਾਥੀਓ ਖੋਲ੍ਹ ਅੱਖਾਂ,
ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ।

ਖਾਉ ਕਸਮਾਂ ਰੁੱਖਾਂ ਨੂੰ ਕੱਟਣਾ ਨਹੀਂ,
ਹਰ ਇਨਸਾਨ ਇਕ ਇਕ ਰੁੱਖ ਲਾਵੇ।
ਜਿੰਨੇ ਰੁੱਖ ਜ਼ਿਆਦਾ ਓਨਾ ਮੀਂਹ ਜ਼ਿਆਦਾ,
ਪਿਆਸ ਬੰਜਰ ਜ਼ਮੀਨ ਦੀ ਮਿਟ ਜਾਵੇ।
ਜਦੋਂ 'ਜੱਸਿਆ' ਕੁਦਰਤੀ ਪੈਣ ਬੂੰਦਾਂ,
ਪੱਤੇ ਫੁੱਟਦੇ ਸੁੱਕੀਆਂ ਟਾਹਣੀਆਂ ਨੂੰ।
ਉੱਠੋ ਸਾਥੀਓ, ਵੇਖ ਲਉ ਖੋਲ੍ਹ ਅੱਖਾਂ,
ਲੱਗੀ ਅੱਗ ਪੰਜਾਬ ਦੇ ਪਾਣੀਆਂ ਨੂੰ।

—ਜੈ ਸਿੰਘ 'ਜੱਸਾ'
ਪ੍ਰਕਾਸ਼ਕ ਮਾਨਾਂਵਾਲਾ ਕੰਪਲੈਕਸ,
ਪਿੰਗਲਵਾੜਾ ਅੰਮ੍ਰਿਤਸਰ
ਮੋਬਾਈਲ : 97814-01142

—0—

## ਪਾਣੀ ਹੈ ਤਾਂ ਪ੍ਰਾਣੀ ਹੈ ਨਹੀਂ ਤਾਂ ਖ਼ਤਮ ਕਹਾਣੀ ਹੈ

—ਬਲਬੀਰ ਸਿੰਘ ਸੀਚੇਵਾਲ

ਕੁਦਰਤ ਦੀਆਂ ਅਨਮੋਲ ਦਾਤਾਂ ਵਿਚੋਂ ਪਾਣੀ ਹੀ ਸਭ ਤੋਂ ਉੱਤਮ ਦਾਤ ਹੈ, ਜਿਸ ਬਿਨਾਂ ਜੀਵਨ ਸੰਭਵ ਹੀ ਨਹੀਂ ਹੈ, ਕਿਉਂਕਿ ਪਾਣੀ ਹੀ ਜੀਵਨ ਹੈ । ਮਨੁੱਖ ਦੀ ਉਤਪਤੀ ਵੀ ਪਾਣੀ ਵਿਚੋਂ ਹੋਈ ਹੈ। ਇਸ ਧਰਤੀ 'ਤੇ ਜਦੋਂ ਸਭ ਤੋਂ ਪਹਿਲਾਂ ਕੋਈ ਜਾਨਦਾਰ ਜੀਵ ਪੈਦਾ ਹੋਇਆ ਸੀ ਤਾਂ ਉਹ ਪਾਣੀ ਵਿਚ ਹੀ ਪੈਦਾ ਹੋਇਆ ਸੀ । ਇਸ ਧਰਤੀ ਦੇ ਸੁਹੱਪਣ ਦਾ ਰਾਜ਼ ਵੀ ਪਾਣੀ ਵਿਚ ਹੀ ਛੁਪਿਆ ਹੋਇਆ ਹੈ। ਪਾਣੀ ਨੂੰ ਸਭ ਧਰਮਾਂ ਵਿਚ ਵੀ ਬੜਾ ਹੀ ਸਤਿਕਾਰ ਦਿੱਤਾ ਹੋਇਆ ਹੈ ਤੇ ਇਸ ਦੀ ਪੂਜਾ ਵੀ ਕੀਤੀ ਜਾਂਦੀ ਹੈ। ਸਿੱਖ ਧਰਮ ਵਿਚ ਪਾਣੀ ਨੂੰ ਪਿਤਾ ਵਰਗਾ ਦਰਜਾ ਦੇ ਕੇ ਸਤਿਕਾਰਿਆ ਗਿਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਸਲੋਕ ਹੀ ਪਾਣੀ ਬਾਰੇ ਹੈ;

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਗੁਰਬਾਣੀ ਵਿਚ ਤਾਂ ਪਾਣੀ ਨੂੰ ਬਹੁਤ ਹੀ ਸਤਿਕਾਰ ਤੇ ਮਹੱਤਤਾ ਦਿੱਤੀ ਹੋਈ ਹੈ । ਗੁਰਬਾਣੀ ਵਿਚ ਪਾਣੀ ਦਾ ਅਨੇਕਾਂ ਵਾਰ ਜ਼ਿਕਰ ਆਉਂਦਾ ਹੈ :

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥

ਪਾਣੀ ਮਨੁੱਖ ਦੀ ਸਭ ਤੋਂ ਮੁੱਢਲੀ ਤੇ ਅਹਿਮ ਲੋੜ ਹੈ । ਜਦੋਂ ਪਾਣੀ ਸਾਡੀ ਜ਼ਿੰਦਗੀ ਦਾ ਅਨਿੱਖੜਵਾਂ ਅੰਗ ਬਣਿਆ ਹੋਇਆ ਹੈ ਤਾਂ ਇਸ ਨੂੰ ਪ੍ਰਦੂਸ਼ਿਤ ਕਰਨ ਦਾ ਮਤਲਬ ਸਾਫ਼ ਹੈ ਕਿ ਆਪਣੇ ਚੌਗਿਰਦੇ ਨੂੰ ਤਬਾਹ ਕਰਨਾ ਤੇ ਮਨੁੱਖ ਜਾਤੀ ਦੀ ਹੋਂਦ ਲਈ ਖ਼ਤਰਾ ਪੈਦਾ ਕਰਨਾ। ਮੁਨਾਫ਼ੇ ਦੀ ਹੋੜ ਵਿਚ ਪਾਣੀ ਦੀ ਇਸ ਕੁਦਰਤੀ ਦਾਤ ਨੂੰ ਬੜੀ ਬੁਰੀ

ਤਰ੍ਹਾਂ ਤੇ ਤੇਜ਼ੀ ਨਾਲ ਪ੍ਰਦੂਸ਼ਿਤ ਕੀਤਾ ਜਾ ਰਿਹਾ ਹੈ । ਪ੍ਰਦੂਸ਼ਿਤ ਪਾਣੀ ਨੇ ਮਨੁੱਖੀ ਸਿਹਤ ਲਈ ਲਾਇਲਾਜ ਬਿਮਾਰੀਆਂ ਦਾ ਬੜਾ ਵੱਡਾ ਸੰਕਟ ਖੜ੍ਹਾ ਕਰ ਦਿੱਤਾ ਹੈ । ਵਿਸ਼ਵ ਜਲ ਦਿਵਸ ਮੌਕੇ ਪੰਜਾਬ ਦੇ ਗੰਧਲੇ ਹੋ ਰਹੇ ਪਾਣੀ ਦੇ ਕੁਦਰਤੀ ਸਰੋਤਾਂ 'ਤੇ ਝਾਤ ਮਾਰੀਏ ਤਾਂ ਸਥਿਤੀ ਬੜੀ ਗੰਭੀਰ ਨਜ਼ਰ ਆਉਂਦੀ ਹੈ।ਧਰਤੀ 'ਤੇ ਪਾਣੀ ਦੇ ਬੇਅੰਤ ਜ਼ਖੀਰੇ ਹਨ । ਇਸ ਧਰਤੀ 'ਤੇ 73 ਫ਼ੀ ਸਦੀ ਸਮੁੰਦਰ ਵਾਲਾ ਪਾਣੀ ਹੈ, ਪਰ ਉਹ ਖਾਰਾ ਹੋਣ ਕਾਰਨ ਪੀਣਯੋਗ ਨਹੀਂ ਹੈ। ਗਲੇਸ਼ੀਅਰਾਂ ਦੇ ਰੂਪ ਵਿਚ ਪਹਾੜਾਂ 'ਤੇ ਜੰਮੀ ਬਰਫ਼ ਦਾ ਪਾਣੀ ਦਰਿਆਵਾਂ ਰਾਹੀਂ ਸਾਡੇ ਕੋਲ ਪਹੁੰਚਦਾ ਹੈ ਪਰ ਜਿਸ ਤਰ੍ਹਾਂ ਦਾ ਵਰਤਾਰਾ ਦਰਿਆਵਾਂ ਨੂੰ ਗੰਦੇ ਕਰਨ ਦਾ ਚੱਲ ਰਿਹਾ ਹੈ ਇਹ ਵੀ ਪੀਣਯੋਗ ਨਹੀਂ ਰਹੇ । ਧਰਤੀ ਹੇਠਲਾ ਪਾਣੀ ਪੀਣਯੋਗ ਤਾਂ ਹੈ ਪਰ ਇਹ ਬਹੁਤਾ ਸਮਾਂ ਨਹੀਂ ਰਹਿਣਾ; ਕਿਉਂਕਿ ਜਿਹੜੇ ਲੋਕ ਪਾਣੀ ਨੂੰ ਵਪਾਰ ਬਣਾਉਣ ਵਾਲੇ ਪਾਸੇ ਤੇਜ਼ੀ ਨਾਲ ਚੱਲ ਰਹੇ ਹਨ ਉਹੀ ਲੋਕ ਧਰਤੀ ਹੇਠਲੇ ਪਾਣੀ ਨੂੰ ਵੀ ਦੂਸ਼ਿਤ ਕਰਨ 'ਚ ਲੱਗੇ ਹੋਏ ਹਨ। ਬਹੁਤੇ ਫ਼ੈਕਟਰੀਆਂ ਵਾਲੇ ਬੋਰ ਕਰਕੇ ਦੂਸ਼ਿਤ ਤੇ ਜ਼ਹਿਰੀਲਾ ਪਾਣੀ ਧਰਤੀ ਅੰਦਰ ਸੁੱਟ ਰਹੇ ਹਨ। ਧਰਤੀ ਹੇਠ ਪਾਣੀ ਜੀਰਣ ਦੀ ਕੁਦਰਤੀ ਪ੍ਰਕਿਰਿਆ ਦੀ ਥਾਂ ਜ਼ਹਿਰੀਲਾ ਪਾਣੀ ਸਿੱਧਾ ਹੀ ਧਰਤੀ ਹੇਠ ਭੇਜਿਆ ਜਾ ਰਿਹਾ ਹੈ ਜੋ ਕਿ ਇਕ ਵੱਡਾ ਘੋਰ ਅਪਰਾਧ ਹੈ ।

ਪੰਜਾਬ ਦੀਆਂ ਸਾਰੀਆਂ ਡਰੇਨਾਂ ਗੰਦੇ ਨਾਲਿਆਂ ਦੇ ਰੂਪ ਵਿਚ ਵਗ ਰਹੀਆਂ ਹਨ । ਲੁਧਿਆਣਾ ਦਾ ਬੁੱਢਾ ਨਾਲਾ, ਜਲੰਧਰ ਦੀ ਕਾਲਾ ਸੰਘਿਆਂ ਦੀ ਡਰੇਨ ਅਤੇ ਚਿੱਟੀ ਵੇਈਂ, ਅੰਮ੍ਰਿਤਸਰ ਦੀ ਤੁੰਗ ਢਾਬ ਡਰੇਨ, ਸਮੇਤ ਹੋਰ ਸਾਰੀਆਂ ਡਰੇਨਾਂ ਹੀ ਪੰਜਾਬ ਦੇ ਲੋਕਾਂ ਲਈ ਸਰਾਪ ਬਣੀਆਂ ਹੋਈਆਂ ਹਨ,ਇਨ੍ਹਾਂ ਦਾ ਜ਼ਹਿਰੀਲਾ ਪਾਣੀ ਮਾਲਵੇ ਦੇ ਨਾਲ-ਨਾਲ ਰਾਜਸਥਾਨ ਦੇ ਉਨ੍ਹਾਂ ਇਲਾਕਿਆਂ 'ਚ ਵੀ ਕੈਂਸਰ ਫੈਲਾ ਰਹੀਆਂ ਹਨ, ਜਿੱਥੋਂ ਇਹ ਲੰਘਦੀਆਂ ਹਨ । ਬੀਕਾਨੇਰ ਦਾ ਕੈਂਸਰ ਹਸਪਤਾਲ

ਮਰੀਜ਼ਾਂ ਨਾਲ ਭਰਿਆ ਪਿਆ ਹੈ ।ਇਸ ਹਸਪਤਾਲ ਵਿਚ ਪੰਜਾਬ ਦੇ ਲੋਕ ਵੀ ਵੱਡੀ ਗਿਣਤੀ ਵਿਚ ਹਰ ਸਾਲ ਦਾਖਲ ਹੁੰਦੇ ਹਨ। ਦੇਸ਼ ਦੇ ਦਰਿਆਵਾਂ ਨੂੰ ਇਕ ਸਾਜਿਸ਼ ਤਹਿਤ ਪਲੀਤ ਕੀਤਾ ਜਾ ਰਿਹਾ ਹੈ ਕਿ ਕੁਦਰਤ ਦੀ ਇਸ ਅਨਮੋਲ ਦਾਤ ਨੂੰ ਪਹਿਲਾਂ ਪਲੀਤ ਹੋਣ ਦੇਵੋ ਤੇ ਬਾਅਦ ਵਿਚ ਲੋਕਾਂ ਨੂੰ ਸਾਫ਼ ਪਾਣੀ ਦੇਣ ਦੇ ਬਹਾਨੇ ਇਸ ਦਾ ਵਪਾਰ ਕਰੋ । ਕੁਦਰਤ ਦੀ ਦਾਤ ਨੂੰ ਵਪਾਰ ਬਣਾਉਣਾ ਲੋਕਾਂ ਦੇ ਹੱਕਾਂ 'ਤੇ ਇਕ ਡਾਕੇ ਵਾਂਗ ਹੈ । ਪਾਣੀ ਨੂੰ ਵਪਾਰਕ ਵਸਤੂ ਬਣਾਏ ਜਾਣ ਨਾਲ ਇਸ ਦੀ ਸਭ ਤੋਂ ਵੱਧ ਮਾਰ ਗ਼ਰੀਬ ਮੁਲਕਾਂ ਦੇ ਲੋਕਾਂ ਨੂੰ ਪੈ ਰਹੀ ਹੈ । ਪਾਣੀ ਇਕ ਵਪਾਰਕ ਵਸਤੂ ਬਣ ਜਾਵੇਗਾ ਇਹ ਕਦੇ ਕਿਸੇ ਨੇ ਸੋਚਿਆ ਤਕ ਨਹੀਂ ਸੀ । ਦੇਸ਼ ਦੇ ਕਈ ਵੱਡੇ ਸ਼ਹਿਰਾਂ ਵਿਚ ਰਾਸ਼ਟਰੀ ਤੇ ਬਹੁਰਾਸ਼ਟਰੀ ਕੰਪਨੀਆਂ ਨੇ ਪਾਣੀ ਦੇ ਕਾਰੋਬਾਰ ਨੂੰ ਆਪਣੇ ਹੱਥਾਂ ਵਿਚ ਲੈ ਵੀ ਲਿਆ ਹੈ । ਗੰਧਲੇ ਪਾਣੀਆਂ ਦੀ ਸਮੱਸਿਆ ਦਿਨੋ ਦਿਨ ਗੰਭੀਰ ਹੁੰਦੀ ਜਾ ਰਹੀ। ਇਸ ਸਮੱਸਿਆ ਦੇ ਹੱਲ ਲੱਭਣ ਦਾ ਇਹੀ ਵੇਲਾ ਹੈ ਕਿ ਆਖਰ ਇਹ ਸਥਿਤੀ ਬਣੀ ਹੀ ਕਿਉਂ ?—ਤੇ ਲੋਕਾਂ ਨੂੰ ਕਿੱਧਰ ਲੈ ਜਾਵੇਗੀ ।

ਵਿਦੇਸ਼ੀ ਕੰਪਨੀਆਂ ਭਾਰਤ ਨੂੰ ਪਾਣੀ ਦੀ ਇਕ ਵੱਡੀ ਮੰਡੀ ਵਜੋਂ ਦੇਖ ਰਹੀਆਂ ਹਨ । ਪਾਣੀ ਦੀ ਮਾਰਕੀਟ 'ਤੇ ਵਿਦੇਸ਼ੀ ਕੰਪਨੀਆਂ ਆਪਣੀ ਇਜ਼ਾਰੇਦਾਰੀ ਰੱਖਣ ਲਈ ਸਾਰਾ ਜ਼ੋਰ ਲਗਾਉਣ ਵਿਚ ਜੁੱਟੀਆਂ ਹੋਈਆਂ ਹਨ । ਇਨ੍ਹਾਂ ਕੰਪਨੀਆਂ ਨੇ ਪਿਛਲੇ ਸਾਲਾਂ ਵਿਚ ਪਾਣੀ ਦੇ ਕਾਰੋਬਾਰ ਤੋਂ 15000 ਕਰੋੜ ਰੁਪਏ ਦਾ ਕਾਰੋਬਾਰ ਕੀਤਾ ਦੱਸਿਆ ਜਾਂਦਾ ਹੈ । ਵਿਦੇਸ਼ੀ ਕੰਪਨੀਆਂ ਪਾਣੀ ਦੇ ਵਪਾਰ ਰਾਹੀਂ ਲੋਕਾਂ ਦੇ ਖੂਨ ਪਸੀਨੇ ਦੀ ਕਮਾਈ ਨੂੰ ਮੁਫ਼ਤ ਵਿਚ ਹੀ ਪੀ ਜਾਣਗੀਆਂ । ਇਸ ਬਾਰੇ ਸੋਚਣ ਦੀ ਘੜੀ ਆ ਗਈ ਹੈ । ਪਾਣੀ ਦੇ ਦੂਸ਼ਿਤ ਹੋਣ ਦਾ ਮੁੱਦਾ ਦੇਸ਼ ਦੀਆਂ ਰਾਜਨੀਤਕ ਪਾਰਟੀਆਂ ਉਸ ਢੰਗ ਨਾਲ ਨਹੀਂ ਉਭਾਰ ਰਹੀਆਂ ਜਾਂ ਕਹਿ ਲਵੋ ਕਿ ਰਾਜਨੀਤਕ ਪਾਰਟੀਆਂ ਪ੍ਰਦੂਸ਼ਿਤ ਹੋ ਰਹੇ ਪਾਣੀ

ਨੂੰ ਅਜੇ ਵੀ ਓਨੀ ਗੰਭੀਰਤਾ ਨਾਲ ਨਹੀਂ ਲੈ ਰਹੀਆਂ ਜਿੰਨੀ ਗੰਭੀਰਤਾ ਨਾਲ ਲੈਣ ਚਾਹੀਦਾ ਹੈ । ਪੰਜਾਬ ਵਿਚ 2017 ਵਿਚ ਵਿਧਾਨ ਸਭਾ ਚੋਣਾਂ ਹੋਣ ਜਾ ਰਹੀਆਂ ਹਨ ਤੇ ਸਾਰੀਆਂ ਰਾਜਨੀਤਕ ਪਾਰਟੀਆਂ ਨੂੰ ਗੰਧਲੇ ਹੋ ਰਹੇ ਪਾਣੀਆਂ ਦਾ ਮੁੱਦਾ ਆਪਣੇ ਏਜੰਡੇ ਵਿਚ ਰੱਖਣਾ ਚਾਹੀਦਾ ਹੈ। ਪਾਰਟੀਆਂ ਇਸ ਨੂੰ ਆਪਣੇ ਚੋਣ ਮਨੋਰਥ ਪੱਤਰਾਂ ਵਿਚ ਸ਼ਾਮਿਲ ਕਰਕੇ ਇਸ ਨੂੰ ਲਾਗੂ ਕਰਨ ਦਾ ਵਾਅਦਾ ਕਰਨ ਤੇ ਲੋਕ ਵੀ ਪਾਰਟੀ ਜਾਂ ਉਮੀਦਵਾਰ ਦੀ ਹਮਾਇਤ ਕਰਨ ਜੋ ਸਾਡੇ ਪਾਣੀਆਂ ਦੇ ਸਰੋਤਾਂ ਨੂੰ ਬਚਾਉਣ ਦਾ ਠੋਸ ਉਪਰਾਲਾ ਕਰੇ। ਸਰਕਾਰਾਂ ਦਾ ਇਹ ਮੁੱਢਲਾ ਫ਼ਰਜ਼ ਬਣਦਾ ਹੈ ਕਿ ਉਹ ਆਪਣੇ ਦੇਸ਼ ਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਤਾਂ ਸ਼ੁੱਧ ਮੁਹੱਈਆ ਕਰਵਾਉਣ । ਗੰਧਲੇ ਪਾਣੀਆਂ ਤੋਂ ਪੱਕੀ ਨਿਜਾਤ ਪਾਉਣ ਲਈ ਲੋਕਾਂ ਵਿਚ ਚੇਤਨਾ ਪੈਦਾ ਕਰਨ ਅਤੇ ਇਸ ਵਰਤਾਰੇ ਵਿਰੁੱਧ ਉੱਠ ਖਲੋਣ ਦੀ ਲੋੜ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨਛੋਹ ਪ੍ਰਾਪਤ ਪਵਿੱਤਰ ਵੇਈਂ ਦੀ ਹੱਥੀਂ ਸਫਾਈ ਕਰਕੇ ਸੰਗਤਾਂ ਨੇ ਦੇਸ਼ ਦੇ ਸਾਹਮਣੇ ਇਕ ਮਾਡਲ ਰੱਖਿਆ ਹੋਇਆ ਹੈ । ਇਸ ਮਾਡਲ ਨੂੰ ਅਪਨਾ ਕੇ ਲੋਕ ਆਪਣੇ ਪਾਣੀਆਂ ਨੂੰ ਬਚਾਉਣ ਲਈ ਕੋਈ ਸਰਕਾਰੀ ਮਦਦ ਦੀ ਉਡੀਕ ਕੀਤੇ ਬਿਨਾਂ ਆਪ ਹਿੰਮਤ ਕਰਕੇ ਵੀ ਕਾਰਜ ਸ਼ੁਰੂ ਕਰ ਸਕਦੇ ਹਨ । ਪਾਣੀਆਂ ਦੇ ਕੁਦਰਤੀ ਸਾਧਨਾਂ ਨੂੰ ਬਚਾਉਣ ਲਈ ਸਭ ਤੋਂ ਪਹਿਲਾਂ ਤਾਂ ਉਸ ਵਿਚ ਪੈ ਰਹੇ ਗੰਦੇ ਪਾਣੀ ਬੰਦ ਕੀਤੇ ਜਾਣ, ਫਿਰ ਅਗਲਾ ਕਦਮ ਪੁੱਟਿਆ ਜਾਵੇ। ਆਓ ਆਪਣੇ ਪਾਣੀਆਂ ਨੂੰ ਸੰਭਾਲੀਏ, ਕਿਉਂਕਿ 'ਪਾਣੀ ਹੈ ਤਾਂ ਪ੍ਰਾਣੀ ਹੈ ਨਹੀਂ ਤਾਂ ਖ਼ਤਮ ਕਹਾਣੀ ਹੈ ।'

ਫੋਨ: 9417319463

(ਰੋਜ਼ਾਨਾ ਅਜੀਤ 22-3-16 'ਚੋਂ ਧੰਨਵਾਦ ਸਹਿਤ !)

# ਜੀਵਨ ਤੇ ਵਾਤਾਵਰਨ ਬਚਾਉਣ ਲਈ ਮੀਂਹ ਦਾ ਪਾਣੀ ਸਾਂਭਣਾ ਜ਼ਰੂਰੀ

—ਵਿਜੇ ਬੰਬੇਲੀ

ਵਰਖਾ, ਪਾਣੀ ਦਾ ਮੁੱਢਲਾ ਸੋਮਾ ਹੈ । ਝੀਲਾਂ, ਦਰਿਆ ਅਤੇ ਧਰਤ ਹੇਠਲਾ ਪਾਣੀ ਦੋਮ ਦਰਜੇ ਦੇ ਸੋਮੇ ਹਨ । ਵਰਖਾ ਦੀ ਕਮੀ ਹੀ ਬਰਫ਼ਬਾਰੀ ਨੂੰ ਪ੍ਰਭਾਵਿਤ ਕਰਦੀ ਹੈ ਅਤੇ ਜੰਗਲਾਂ ਨੂੰ ਵੀ । ਦਰਿਆਵਾਂ ਦੇ ਮੁੱਖ ਸ੍ਰੋਤ ਹਨ: ਬਰਫ਼ੀਲੇ ਖਿੱਤੇ ਅਤੇ ਘਣੇ ਜੰਗਲ । ਰੁੱਤੇ-ਜਲ ਵਹਿਣ ਅਤੇ ਜ਼ਮੀਨ-ਦੋਜ਼ ਪਾਣੀ ਤਾਂ ਹੈ ਹੀ ਵਰਖਾ 'ਤੇ ਨਿਰਭਰ । ਮੌਜੂਦਾ ਸਮੇਂ ਅਸੀਂ ਪੂਰੀ ਤਰ੍ਹਾਂ ਦੋ ਨੰਬਰ ਦੇ ਸੋਮਿਆਂ—ਜਲ-ਕੁੰਡਾਂ ਅਤੇ ਧਰਤੀ ਹੇਠਲੇ ਪਾਣੀ ਉੱਤੇ ਹੀ ਨਿਰਭਰ ਹੋ ਕੇ ਰਹਿ ਗਏ ਹਾਂ । ਅਸੀਂ ਭੁੱਲ ਹੀ ਗਏ ਹਾਂ ਕਿ ਇਹ ਵਰਖਾ ਹੀ ਹੈ ਜਿਹੜੀ ਇਨ੍ਹਾਂ ਸੋਮਿਆਂ ਦੀ ਮੁੜ-ਪੂਰਤੀ ਕਰਦੀ ਹੈ ।

ਵਰਖਾ ਤਾਂ ਸਾਡੇ ਬਹੁਤ ਪੈਂਦੀ ਹੈ ਪਰ ਮੁਲਕ 'ਚ ਪਾਣੀ ਦੀ ਕਮੀ ਫਿਰ ਵੀ ਹੈ । ਕਿਉਂ ? ਕਿਉਂਕਿ ਅਸੀਂ ਵਰਖਾ ਦੀ ਹਰ ਬੂੰਦ ਦੀ ਕੀਮਤ ਅਤੇ ਅਹਿਮੀਅਤ ਤੋਂ ਜਾਣੂ ਨਹੀਂ । ਭਾਰਤ ਵਿਚ ਔਸਤਨ ਸਾਲਾਨਾ 1170 ਮਿ.ਮੀ. ਵਰਖਾ ਪੈਂਦੀ ਹੈ ਜਿਹੜੀ ਸੰਸਾਰ ਦੀ ਔਸਤਨ 800 ਮਿ.ਮੀ. ਸਾਲਾਨਾ ਵਰਖਾ ਤੋਂ ਕਿਤੇ ਜ਼ਿਆਦਾ ਹੈ । ਸਿਤਮ ਵੇਖੋ; ਚਿਰਾਪੂੰਜੀ, ਜਿੱਥੇ ਕਿਸੇ ਸਮੇਂ ਵਰਖਾ ਦੀ ਸੰਸਾਰ ਦੀ ਸਭ ਤੋਂ ਜ਼ਿਆਦਾ 11000 ਮਿ.ਮੀ. ਦਰ ਸੀ, ਵੀ ਪੀਣ ਵਾਲੇ ਪਾਣੀ ਦੀ ਸਮੱਸਿਆ ਤੋਂ ਗ੍ਰਸਤ ਹੈ । ਇਹ ਸਭ ਇਸ ਲਈ ਹੈ ਕਿ ਅਸੀਂ ਵਰਖਾ ਨੂੰ ਸਾਂਭਦੇ ਨਹੀਂ ਉਲਟਾ ਨੁਕਸਾਨਾਂ ਲਈ ਰੁਝਾਨ ਦਿੰਦੇ ਹਾਂ ।

ਲਗਪਗ 3,26,000 ਘਣ ਕਿਲੋਮੀਟਰ ਪਾਣੀ ਹਰ ਸਾਲ ਸਮੁੰਦਰ ਵਿਚੋਂ ਉੱਡਦਾ ਹੈ ਅਤੇ ਕਰੀਬ 61,300 ਘਣ ਕਿ.ਮੀ. ਧਰਤੀ ਤੋਂ। ਜਿਸ ਦੇ ਇਵਜ਼ ਵਜੋਂ ਲੱਖਾਂ ਘਣ ਕਿਲੋਮੀਟਰ ਪਾਣੀ ਵਰਖਾ ਦੇ ਰੂਪ 'ਚ ਕੁੱਲ ਆਲਮ ਨੂੰ ਮੁੜ ਪ੍ਰਾਪਤ ਹੁੰਦਾ ਹੈ। ਭਾਰਤ ਵਿਚ ਔਸਤਨ 4000 ਅਰਬ ਘਣ ਮੀ.ਮੀਂਹ ਪੈਂਦਾ ਹੈ। ਇਸ ਵਿੱਚੋਂ ਹਾਲ ਦੀ ਘੜੀ 690 ਅਰਬ ਘਣ ਮੀ.ਪਾਣੀ ਕੰਮ ਵਿਚ ਲਿਆਂਦਾ ਜਾ ਸਕਦਾ ਹੈ ਅਤੇ ਐਨਾ ਕੁ ਹੀ ਧਰਤੀ 'ਚ ਮੁੜ ਭੇਜਣ ਲਈ ਸਾਂਭਿਆ ਜਾ ਸਕਦਾ ਹੈ। ਲੋੜ ਤਾਂ ਹੁਣ ਵੀ ਕਿਤੇ ਜ਼ਿਆਦਾ ਹੈ, ਫਿਰ ਵੀ ਇਸ ਵਕਤ ਅਸੀਂ 552 ਅਰਬ ਘਣ ਮੀ.ਪਾਣੀ ਵਰਤਦੇ ਹਾਂ। ਸਾਡੇ ਦੇਸ ਦੇ ਮੌਜੂਦਾ ਬੰਨ੍ਹਾਂ ਨਾਲ 162 ਅਰਬ ਘਣ ਮੀ.ਪਾਣੀ ਰੋਕਿਆ-ਖੜ੍ਹਾਇਆ ਗਿਆ ਹੈ। ਕਰੀਬ 100 ਅਰਬ ਘਣ ਮੀ.ਅਸੀਂ ਨਦੀਆਂ ਝੀਲਾਂ ਵਿੱਚੋਂ ਅਤੇ 290 ਅਰਬ ਘਣ ਮੀ.ਧਰਤੀ ਹੇਠੋਂ ਵਰਤਦੇ ਹਾਂ ਜਿਸ ਨਾਲ ਜਲ-ਤੱਗੀਆਂ ਡੂੰਘੀਆਂ ਹੁੰਦੀਆਂ ਜਾ ਰਹੀਆਂ ਹਨ। ਸੰਨ 2025 ਤਕ ਸਾਡੀ ਜਲ-ਖਪਤ 1530 ਅਰਬ ਘਣ ਮੀ. ਹੋ ਜਾਵੇਗੀ; ਪੁੰਨੂ ਵਰਖਾ ਤੋਂ ਬਿਨਾਂ ਸਾਡੀ ਹੋਰ ਜਲ-ਜਾਇਦਾਦ ਨਾ ਤਾਂ ਐਨੀ ਹੈ, ਨਾ ਹੀ ਉਸਨੂੰ ਸਹੀ ਤੌਰ 'ਤੇ ਵਰਤਣ ਲਈ ਸਾਡੇ ਕੋਲ ਸਾਧਨ ਹਨ। ਇਸ ਲਈ ਵਰਖਾ ਦੇ ਪਾਣੀ ਨੂੰ ਹਰ ਛੋਟੇ, ਸਸਤੇ, ਕੁਦਰਤ ਨਾਲ ਮੇਚਵੇਂ, ਸੰਭਵ ਤਰੀਕਿਆਂ ਨਾਲ ਸੰਗ੍ਰਹਿ ਕਰਨ ਜਾਂ ਧਰਤੀ 'ਚ ਗਰਕਾਉਣ ਤੋਂ ਬਿਨਾਂ ਕੋਈ ਚਾਰਾ ਨਹੀਂ।

ਸਮੁੱਚੇ ਸੰਸਾਰ ਲਈ ਭੋਜਨ ਪੈਦਾ ਕਰਨ ਵਿਚ ਭੂਮੀ ਤੇ ਜਲ ਦਾ ਬੇਹੱਦ ਮਹੱਤਵ ਹੈ। ਭੂਮੀ ਜਿੱਥੇ ਜੀਵਨ ਦਾ ਆਧਾਰ ਹੈ ਉੱਥੇ ਸੰਸਾਰ ਦੀ ਕੁੱਲ ਸਮਾਜਿਕ, ਆਰਥਿਕ ਅਤੇ ਰਾਜਨੀਤਕ ਸਥਿਤੀ ਨੂੰ, ਪਾਣੀ ਦੀ ਉਪਲੱਬਧਤਾ, ਮਿਕਦਾਰ ਅਤੇ ਗੁਣ ਪ੍ਰਭਾਵਿਤ ਕਰਦੇ ਹਨ।

ਕੁੱਲੀ, ਗੁੱਲੀ ਅਤੇ ਜੁੱਲੀ ਮਨੁੱਖ ਦੀਆਂ ਅਹਿਮ ਬੁਨਿਆਦੀ ਲੋੜਾਂ ਹਨ। ਰਾਜਨੀਤਕ ਸਥਿਰਤਾ 'ਚ ਗੁੱਲੀ ਦਾ ਅਹਿਮ ਯੋਗਦਾਨ ਹੈ । ਭੂਮੀ ਅਤੇ ਪਾਣੀ ਗੁੱਲੀ ਦੇ ਕੇਂਦਰੀ ਨੁਕਤੇ ਹਨ । ਦਰਅਸਲ ਇਹੀ ਦੋ ਅਹਿਮ ਕੁਦਰਤੀ ਦਾਤਾਂ ਹਨ, ਜਿਨ੍ਹਾਂ ਬਗੈਰ ਸੰਸਾਰ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਜਿੱਥੇ ਰਾਜ-ਭਾਗ ਦਾ ਓਟ-ਆਸਰਾ ਇਹੀ ਹਨ, ਉੱਥੇ ਕਿਸੇ ਵੀ ਖਿੱਤੇ ਦੀ ਜੀਵਨ-ਜਾਚ, ਜੇਬ ਅਤੇ ਰਖਵਾ ਦੀ ਸਥਿਤੀ 'ਤੇ ਪਾਣੀ ਦੀ ਭੂਗੋਲਿਕਤਾ, ਉਸਨੂੰ ਸਾਂਭਣ-ਵਿਗਸਾਉਣ (ਸੰਜਮੀ ਵਰਤੋਂ/ ਮੁੜ ਭਰਪਾਈ) ਦੀ ਸਾਰਥਿਕਤਾ ਵੀ ਅਸਰ-ਅੰਦਾਜ਼ ਹੁੰਦੀ ਹੈ । ਪੰਜਾਬ ਦੀ ਕੁੱਲ ਖੇਤੀ ਯੋਗ ਭੂਮੀ ਕਰੀਬ 40 ਲੱਖ ਹੈਕਟੇਅਰ ਹੈ । ਦੇਸ ਦੀ ਕੁੱਲ ਧਰਤੀ ਦਾ ਮਹਿਜ਼ 1.5 ਫ਼ੀ ਸਦੀ । ਪੰਜਾਬ ਨੇ ਕਰੀਬ 26 ਲੱਖ ਹੈਕਟੇਅਰ, ਰਕਬੇ ਵਿਚ ਪਾਣੀ ਡੀਕਦੀ ਝੋਨੇ ਦੀ ਬਿਜਾਈ (ਹੁਣ ਬੇ-ਰੁੱਤੀ ਮੱਕੀ ਦੀ ਵੀ) ਸ਼ੁਰੂ ਕਰ ਦਿੱਤੀ ਹੈ । ਪੰਜਾਬ ਦੀ ਖੇਤੀ 70 ਫ਼ੀ ਸਦੀ ਜ਼ਮੀਨਦੋਜ਼ ਪਾਣੀ 'ਤੇ ਨਿਰਭਰ ਹੈ। ਸੰਨ 1960 ਵਿਚ ਚੌਲਾਂ ਦੀ ਪੈਦਾਵਾਰ ਤਿੰਨ ਲੱਖ ਟਨ ਸੀ। ਹਰੇ ਇਨਕਲਾਬ /ਲਾਲਸਾ ਤਹਿਤ ਇਹ ਅੰਕੜਾ 143 ਲੱਖ ਟਨ 'ਤੇ ਪੁੱਜ ਗਿਆ । ਸਿੱਟਾ : ਪੰਜਾਬ ਦਾ ਪਾਣੀ ਬੜੀ ਤੇਜ਼ੀ ਨਾਲ ਹੇਠਾਂ ਜਾਣ ਲੱਗਾ। ਪੂਰੇ ਭਾਰਤ ਵਿਚ 4271 ਜਲਗਾਹਾਂ ਹਨ । ਉਨ੍ਹਾਂ ਵਿਚੋਂ ਪਾਣੀ ਦੀ ਅਤੀ ਕੁਵਰਤੋਂ ਵਾਲੇ ਕਈ ਖੇਤਰ ਹਨ ਜਿਸ ਵਿਚੋਂ ਕਰੀਬ ਅੱਧੇ 107 ਸਿਰਫ ਨਿਕਲ੍ਹ ਜਿਹੇ ਪੰਜਾਬ ਅਤੇ ਹਰਿਆਣਾ 'ਚੋਂ ਹਨ । ਪੰਜਾਬ ਦੇ ਆਪਣੇ 184 ਜਲ-ਸਰੋਤ ਜ਼ੋਨ ਹਨ, ਜਿਨ੍ਹਾਂ ਵਿਚ 124 ਡਾਰਕ ਬਣ ਗਏ ਹਨ। ਇਹ ਵੀ ਕਿਹਾ ਜਾ ਸਕਦਾ ਹੈ ਕਿ ਪੰਜਾਬ ਦੇ ਕੁੱਲ 141 ਬਲਾਕਾਂ 'ਚੋਂ 121 ਭੈੜੀ ਸਥਿਤੀ 'ਚ ਚਲੇ ਗਏ ਹਨ । ਇਕ ਕਿੱਲੋ ਚੌਲਾਂ ਦੀ

ਪੈਦਾਵਾਰ ਲਈ 5000 ਲੀਟਰ ਪਾਣੀ ਦੀ ਲੋੜ ਪੈਂਦੀ ਹੈ । ਜੇ ਕੀਮਤ ਸਿਰਫ 10 ਪੈਸੇ ਪ੍ਰਤੀ ਲੀਟਰ ਮੰਨੀਏ (ਕੌਮਾਂਤਰੀ ਕੀਮਤ 2.70 ਰੁਪਏ ਆਂਕੀ ਜਾਂ ਚੁੱਕੀ ਹੈ) ਤਾਂ 500 ਰੁਪਏ ਪ੍ਰਤੀ ਕਿਲੋ ਮਗਰ ਬਣਦੇ ਹਨ; ਹੋਰ ਖਰਚੇ ਵੱਖਰੇ । ਅਸੀਂ ਕਿੰਨੇ ਰੁਪਏ ਕਿਲੋ ਚੌਲ ਵੇਚਦੇ ਹਾਂ ?

ਪੰਜਾਬ ਦੇ 12302 ਪਿੰਡਾਂ ਵਿਚੋਂ 11859 ਪਿੰਡ ਪਾਣੀ ਦੀ ਤੰਗੀ ਝੱਲ ਰਹੇ ਹਨ (ਸ਼ਹਿਰਾਂ ਦੀ ਗੱਲ ਵੱਖਰੀ ਹੈ) । ਪੰਜਾਬ ਦੇ ਲਗਭਗ 14 ਲੱਖ ਟਿਊਬਵੈੱਲਾਂ ਵਿੱਚੋਂ ਕਰੀਬ 10 ਲੱਖ 75 ਹਜ਼ਾਰ 162 ਸਬਮਰਸੀਬਲ ਜਾਂ ਨੀਮ ਸਬਮਰਸੀਬਲ ਬੋਰ ਹਨ ਜਿਹੜੇ ਪਤਾਲ ਦਾ ਪਾਣੀ ਅੰਨ੍ਹੇਵਾਹ ਉਗਲੱਛ ਰਹੇ ਹਨ । ਬਿਨਾਂ ਇਹ ਸੋਚੇ ਕਿ ਪਤਾਲ ਤਕ ਪਾਣੀ ਜਾਣ ਲਈ ਦਾਈ ਲੱਖ ਵਰ੍ਹੇ ਲੱਗਦੇ ਹਨ । ਉਹ ਵੀ ਤਾਂ ਜੇਕਰ ਆਪਾਂ ਟੋਭਿਆਂ/ਛਾਬਾਂ, ਬੰਨ੍ਹਾਂ ਵਿਚ ਮੀਂਹ ਦਾ ਪਾਣੀ ਰੋਕਾਂਗੇ। ਸਾਡੇ ਨੀਤੀ ਘਾੜੇ ਅਤੇ 'ਯੂ.ਜੀ.ਸੀ. ਮਾਰਕਾ' ਬੁੱਧੀਜੀਵੀ ਇਹ ਨਹੀਂ ਬੁੱਝ ਸਕੇ ਕਿ ਜਦੋਂ ਨਲਕੇ ਲੱਗਣ ਨਾਲ ਹੀ ਖੂਹ ਸੁੱਕ ਗਏ, ਉੱਪਰਲੀਆਂ ਤੰਗੀਆਂ ਵਿਚ ਰਵਾਇਤੀ ਬੋਰਾਂ ਨਾਲ ਟੋਭੇ-ਛੱਪੜ ਸੁੱਕ ਗਏ ਤਾਂ ਫਿਰ ਦਿਨ-ਰਾਤ ਪਤਾਲ ਦਾ ਪਾਣੀ ਉਗਲੱਦ ਰਹੇ ਸਬਮਰਸੀਬਲ ਕੀ ਚੰਦ ਚਾੜ੍ਹਨਗੇ? ਜ਼ਮੀਨ ਗ਼ਰਕਣੀ ਸ਼ੁਰੂ ਹੋ ਜਾਵੇਗੀ ਇਨ੍ਹਾਂ ਨਾਲ । ਸਿਰਫ ਰਵਾਇਤੀ ਹੱਦ ਤਕ ਵਾਲੀਆਂ ਜਲ ਤੱਗੀਆਂ (100 ਫੁੱਟ ਤਕ) ਵਾਲੇ ਖੂਹ-ਟਿਊਬਵੈੱਲ ਹੀ ਠੀਕ ਹਨ । ਉਹ ਵੀ, ਤਾਂ ਚਲਣਗੇ ਜੇ ਇਹ ਤੱਗੀਆਂ ਮੀਂਹ ਦੇ ਪਾਣੀ ਨੂੰ ਰੋਕ-ਖੜ੍ਹਾ ਕੇ ਸਬਜ਼ ਰੱਖਾਂਗੇ । ਵੈਸੇ ਵੀ 70 ਤੋਂ 100 ਫੁੱਟ ਤਕ ਪਾਣੀ ਦੀ ਮੁੜ ਭਰਪਾਈ ਧਰਤੀ-ਮੁਸਾਮਾਂ ਕਾਰਨ ਜਲਦੀ ਜਰਖੇਜ਼ ਕੀਤੀ ਜਾ ਸਕਦੀ ਹੈ । ਇਹ ਮੀਂਹ ਦਾ ਪਾਣੀ ਹੀ ਹੈ ਜਿਹੜਾ ਜ਼ਮੀਨ-ਦੋਜ਼ ਅਤੇ ਨਹਿਰੀ ਪਾਣੀ ਦੀ ਸਾਹ ਰਗ ਹੈ । ਪ੍ਰੰਤੂ

ਪਾਣੀ, ਰੋਕਣ-ਖੜ੍ਹਾਉਣ, ਵਿਗਸਾਉਣ-ਗਰਕਾਉਣ ਦਾ ਪੁਖਤਾ ਖਿੱਤਾ ਆਪਣੀ ਖਾਸ ਭੂਗੋਲਿਕਤਾ ਕਾਰਨ ਸਿਰਫ ਕੰਢੀ (ਲੋਅਰ ਸ਼ਿਵਾਲਕ) ਖੇਤਰ ਹੀ ਹੈ ।

ਭੂਮੀ ਅਤੇ ਪਾਣੀ ਪ੍ਰਬੰਧ ਦੇ ਆਧਾਰ 'ਤੇ ਪੰਜਾਬ ਰਾਜ ਨੂੰ ਤਿੰਨ ਮੁੱਖ ਐਗਰੋ-ਕਾਲਈਮੇਟਿਕ ਜ਼ੋਨਾਂ ਵਿਚ ਵੰਡਿਆ ਜਾ ਸਕਦਾ ਹੈ : ਉੱਤਰੀ ਜ਼ੋਨ, ਕੇਂਦਰੀ ਜ਼ੋਨ ਅਤੇ ਦੱਖਣੀ ਜ਼ੋਨ । ਅਸੀਂ ਭੂਮੀ ਤੇ ਜਲ ਸੰਭਾਲ ਪੱਖ ਤੋਂ ਸਿਰਫ ਉੱਤਰੀ ਜ਼ੋਨ ਦੀ ਹੀ ਗੱਲ ਕਰਾਂਗੇ ਜਿਹੜਾ ਸ਼ਿਵਾਲਕ ਦੇ ਪੈਰਾਂ 'ਚ ਸਥਿਤ ਹੈ । ਡੇਰਾ ਬਸੀ ਤੋਂ ਧਾਰ ਬਲਾਕ ਤਕ ਫੈਲੇ ਇਸ ਖਿੱਤੇ ਵਿਚ ਫਤਹਿਗੜ੍ਹ ਸਾਹਿਬ, ਮੁਹਾਲੀ, ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹੇ ਦਾ ਕਰੀਬ 5.38 ਲੱਖ ਹੈਕਟੇਅਰ ਰਕਬਾ ਪੈਂਦਾ ਹੈ ਜਿਹੜਾ ਪੰਜਾਬ ਰਾਜ ਦਾ ਕਰੀਬ 9.6 ਫ਼ੀ ਸਦੀ ਰਕਬਾ ਹੈ । ਇਸ ਖਿੱਤੇ, ਜਿਸ ਵਿਚ ਪਹਾੜੀ ਅਤੇ ਨੀਮ-ਪਹਾੜੀ ਇਲਾਕੇ ਸ਼ਾਮਿਲ ਹਨ, ਵਿਚ ਚੋਖੀ ਵਰਖਾ ਤਾਂ ਪੈਂਦੀ ਹੈ, ਪਰ ਸਾਂਭੀ ਨਹੀਂ ਜਾਂਦੀ । ਇੱਥੇ ਸਾਲ 'ਚ ਕਰੀਬ 1200 ਐਮ.ਐਮ.ਵਰਖਾ ਹੁੰਦੀ ਸੀ, ਜਿਸ ਦਾ 80 ਫ਼ੀ ਸਦੀ (960 ਐਮ.ਐਮ) ਬਰਸਾਤੀ ਰੁੱਤ 'ਚ ਪੈਂਦਾ ਹੈ । ਉੱਚਾ ਨੀਵਾਂ ਹੋਣ ਕਾਰਨ ਭੌਂ ਖੋਰ ਅਤੇ ਬਾਕੀ ਪੰਜਾਬ ਦੇ ਮੁਕਾਬਲਤਨ ਭਰਪੂਰ ਵਰਖਾ ਹੋਣ ਦੇ ਬਾਵਜੂਦ ਸੋਕਾ ਇਸ ਦੀਆਂ ਮੁੱਖ ਸਮੱਸਿਆਵਾਂ ਹਨ । ਜਿੱਥੇ ਮਿੱਟੀ ਦੀ ਪੁਟਾਈ ਰੋਕਣੀ, ਆਪ ਪੈਦਾ ਕੀਤੀਆਂ ਅਲਾਮਤਾਂ (ਜਰਖੇਜ਼ਤਾ ਖ਼ਤਮ ਹੋਣਾ, ਚੋਅ ਤਲ ਉੱਚੇ/ਉਛਲਣ ਨਾਲ ਹੜ੍ਹ, ਦਰਿਆਵਾਂ ਅਤੇ ਸਮੁੰਦਰ ਦਾ ਗਾਰ ਨਾਲ ਭਰਨਾ ਆਦਿ) ਦੇ ਪੈਦਾ ਨਾ ਹੋਣ ਦਾ ਕਾਰਨ ਬਣੇਗੀ, ਉੱਥੇ ਸ਼ਿਵਾਲਕੀ ਪਹਾੜਾਂ, ਇਸ ਦੇ ਪੈਰਾਂ ਅਤੇ ਹੋਰ ਢੁਕਵੇਂ ਥਾਵਾਂ ਉੱਤੇ ਰੋਕਿਆ ਖੜ੍ਹਾਇਆ ਪਾਣੀ ਨਮੀ, ਜੰਗਲਾਂ, ਸਿੰਚਾਈ ਅਤੇ ਮੁੜ ਭਰਪਾਈ (ਰੀ-ਚਾਰਜਿੰਗ) ਦੇ ਕੰਮ

ਆਵੇਗਾ, ਹੜ੍ਹ ਰੁਕਣਗੇ ।

ਇਮਾਨਦਾਰੀ ਨਾਲ ਵੇਖੀਏ ਤਾਂ ਪੁਰਾਣੇ ਪੰਜਾਬ ਦੇ ਹਰੇ-ਭਰੇ ਖੇਤਰ ਉਸ ਸਮੇਂ ਤਕ ਹੀ ਸਨ ਜਦੋਂ ਤਕ ਇੱਥੋਂ ਦੇ ਸਾਰੇ ਕੁਦਰਤੀ ਸੋਮੇ ਸਹਿਜ-ਸਰਲ ਹਨ । ਸ਼ਿਵਾਲਕ ਸਬੂਤ ਸੀ ਕਿ ਪੰਜ ਦਰਿਆਵਾਂ ਦੀਆਂ ਉਪ-ਨਦੀਆਂ ਭਰੀਆਂ-ਪਰੁੰਨੀਆਂ ਸਨ । ਲਗਭਗ 15-20 ਹਜ਼ਾਰ ਛੋਟੇ-ਵੱਡੇ ਤਲਾਬ ਟੋਭੇ ਸਨ । ਅਫ਼ਸੋਸ ! ਪੰਜਾਬ ਵਿਚ ਹੜ੍ਹਾਂ ਦੇ ਇਤਿਹਾਸ ਨੇ ਵੀ ਉਦੋਂ ਹੀ ਵਿਕਰਾਲ ਰੂਪ ਧਾਰਿਆ ਜਦ ਛੋਟੇ-ਵੱਡੇ ਜਲ-ਕੁੰਡ ਤੇਜ਼ੀ ਨਾਲ ਖ਼ਤਮ ਹੋਣ ਲੱਗੇ । ਇਹੀ ਸ੍ਰੋਤ ਧਰਤੀ ਹੇਠਲੇ ਪਾਣੀ ਦੀ ਸਤਹ ਨੂੰ ਸਾਵਾਂ ਰੱਖਦੇ ਸਨ । ਆਏ ਵਰ੍ਹੇ, ਜਿੰਨਾ ਮਾਲ-ਅਸਬਾਬ ਅਸੀਂ ਹੜ੍ਹਾਂ 'ਚ ਗੁਆ ਦਿੰਦੇ ਹਾਂ ਅਤੇ ਮੁੜ ਜਿੰਨੀ ਰਕਮ ਅਸੀਂ ਮੁਆਵਜ਼ਿਆਂ 'ਚ ਵੰਡ ਦਿੰਦੇ ਹਾਂ ਉਨੇ ਕੁ ਮਾਲ ਰਕਮ ਨਾਲ ਅਸੀਂ ਕਾਫ਼ੀ ਹੱਦ ਤਕ ਆਪ ਵੀ ਸੁਰਖ਼ਰੂ ਹੋ ਜਾਵਾਂਗੇ ਅਤੇ ਗੁਆਂਢੀ ਵੀ ।

ਜੇ ਅਸੀਂ 30 ਫ਼ੀ ਸਦੀ ਜ਼ਮੀਨਦੋਜ਼ ਪਾਣੀ ਵਰਤੀਏ ਅਤੇ 70 ਫ਼ੀ ਸਦੀ ਮੁੜ ਭਰਪਾਈ (ਰੀ-ਚਾਰਜਿੰਗ) ਹੋਵੇ ਤਾਂ ਬਹੁਤ ਸਹੀ ਹੁੰਦਾ ਹੈ; 40 ਫ਼ੀ ਸਦੀ ਤਕ ਵਰਤੋਂ ਖ਼ਤਰੇ ਦੇ ਨਿਸ਼ਾਨ ਤਕ ਪਹੁੰਚ ਜਾਂਦੀ ਹੈ ਅਤੇ ਜੇ ਧਰਤੀ ਹੇਠਲੇ ਪਾਣੀ ਦੀ ਵਰਤੋਂ 70 ਫ਼ੀ ਸਦੀ ਹੋ ਜਾਂਦੀ ਹੈ ਤਾਂ ਸਮਝੋ ਇਸ ਤੋਂ ਭਿਅੰਕਰ ਸਥਿਤੀ ਹੋਰ ਨਹੀਂ ਹੋ ਸਕਦੀ । ਪੂੰਜੂ ਪੰਜਾਬ ਵਰਗੇ ਘਣੀ ਖੇਤੀ ਵਾਲੇ ਖਿੱਤੇ ਤਾਂ 100 ਫ਼ੀ ਸਦੀ ਤੋਂ ਵੀ ਕਿਤੇ ਵੱਧ (ਹੁਣ 146 ਫ਼ੀ ਸਦੀ) ਵਰਤ ਰਹੇ ਹਾਂ, ਜਿਸ ਕਾਰਨ ਡੂੰਘੀਆਂ ਹੁੰਦੀਆਂ ਜਾ ਰਹੀਆਂ ਜਲ-ਤੰਗੀਆਂ ਤਾਂ ਮਰ-ਮੁੱਕ ਹੀ ਜਾਣਗੀਆਂ। ਜਲ-ਤੰਗੀਆਂ ਬਰਕਰਾਰ ਰੱਖਣ ਲਈ ਗੈਰਾਂਗਜ਼ ਵਿੱਚ ਆਪਣੀ ਵਿਲੱਖਣ ਭੂਗੋਲਿਕਤਾ ਕਾਰਨ ਕੰਢੀ ਖਿੱਤਾ ਸੌਖੇਰਾ, ਸਸਤਾ ਅਤੇ ਜ਼ਰਖ਼ੇਜ਼ ਹੈ ।

ਉਦਾਹਰਣ ਵਜੋਂ, ਪੰਜਾਬ ਦਾ ਰਕਬਾ 54 ਲੱਖ ਹੈਕਟੇਅਰ ਹੈ,

ਜਿਸ ਦਾ ਕਰੀਬ 10 ਫ਼ੀ ਸਦੀ 5 ਲੱਖ 40 ਹਜ਼ਾਰ ਹੈਕਟੇਅਰ ਕੰਢੀ 'ਚ ਹੈ। ਬਰਸਾਤੀ ਔਸਤ ਵਰਖਾ ਵੀ ਘੱਟੋ ਘੱਟ ਸਿਰਫ਼ 800 ਮਿ. ਮੀ. ਮੰਨ ਲਵੋ। ਜੇ ਇਸ ਵਿਚੋਂ ਵੀ 25 ਫ਼ੀ ਸਦੀ (ਚੌਥੇ ਹਿੱਸੇ) ਰਕਬੇ (ਅਰਥਾਤ 1.35 ਲੱਖ ਹੈਕਟੇਅਰ 'ਚ ਸਿਰਫ਼ 50 ਫ਼ੀ ਸਦੀ (ਅੱਧਾ) 400 ਮਿ.ਮੀ. ਵਰਖੇਈ ਪਾਣੀ ਰੋਕੀਏ-ਖੜ੍ਹਾਈਏ ਤਦ ਵੀ 54 ਹਜ਼ਾਰ ਹੈਕ. ਮੀ.ਪਾਣੀ ਜਮਾ ਲਵਾਂਗੇ । ਸਿਰਫ਼ ਏਨੇ ਨਾਲ ਹੀ ਪੰਜਾਬ ਦੇ ਕੁੱਲ ਰਕਬੇ ਜਾਣੀ 54 ਲੱਖ ਹੈਕ. ਵਿਚ 10 ਸੈਂ. ਮੀ. ਦੀ ਉਚਾਈ ਤਕ ( ਅਰਥਾਤ ਸਾਰੇ ਪੰਜਾਬ ਵਿਚ ਗਿੱਠ-ਗਿੱਠ) ਪਾਣੀ ਖੜ੍ਹਾਇਆ ਜਾ ਸਕਦਾ ਹੈ। ਜੇ ਏਨੇ ਪਾਣੀ 'ਚ ਕੁਝ ਹਿੱਸਾ ਕੰਢੀ 'ਚ ਵਰਤਣ ਉਪਰੰਤ ਬਾਕੀ ਧਰਤ ਵਿਚ ਜਾਵੇ ਤਾਂ ਪੰਜਾਬ ਦਾ ਜਲ-ਸਤਰ ਅਗਲੇ ਇਕ ਦਹਾਕੇ ਤਕ ਮੁੜ ਰਵਾਇਤੀ ਪੱਧਰ ਦੀਆਂ ਤੱਗੀਆਂ (10 ਤੋਂ 100 ਫੁੱਟ) ਤਕ ਪਹੁੰਚ ਜਾਵੇਗਾ, ਫਿਰ ਡੂੰਘੀਆਂ ਬੰਬੀਆਂ ਦੀ ਲੋੜ ਨਹੀਂ ਰਹੇਗੀ, ਊਰਜਾ ਅਤੇ ਹੋਰ ਵੀ ਬੜਾ ਕੁਝ ਬਚੇ-ਸਵੇਰਗਾ । ਇਸ ਨਾਲ ਪਹਾੜ ਤੇ ਦਰਿਆ ਵੀ ਜਰਖੇਜ਼ ਹੋਣਗੇ, ਤਦ ਹੀ ਨਹਿਰ-ਖਾਲਿਆਂ ਨੂੰ ਪਾਣੀ ਮਿਲੇਗਾ । ਮੁੱਕਦੀ ਗੱਲ, ਲੋਅਰ ਸ਼ਿਵਾਲਕ ਵਿਚ ਭੂਮੀ ਤੇ ਜਲ ਸੰਭਾਲ ਕਾਰਜ ਡਿੱਗਦੇ ਜਲ ਪੱਧਰ ਹੜ੍ਹਾਂ ਦੀ ਰੋਕਥਾਮ ਅਤੇ ਵਾਤਾਵਰਣ ਲਈ ਰਾਮ-ਬਾਣ ਸਿੱਧ ਹੋਣਗੇ । ਜੇ ਪੰਜਾਬ ਅਤੇ ਗੁਆਂਢੀਆਂ ਨੂੰ ਬਚਾਉਣਾ ਹੈ ਤਾਂ ਸ਼ਿਵਾਲਕ 'ਚ ਡਿੱਗਦੀ ਹਰ ਵਰਖੇਈ ਬੂੰਦ ਨੂੰ ਸਾਂਭਣਾ-ਸਮੇਟਣਾ ਪਵੇਗਾ । ਇਸੇ ਵਿਚ ਹੀ ਸਾਡਾ ਸਭ ਦਾ ਭਲਾ ਲੁਕਿਆ ਹੋਇਆ ਹੈ ।

ਮੋ : 94634-39075
e-mail: vijaybombeli@yahoo.com

(ਰੋਜ਼ਾਨਾ 27-3-2016 ਦੀ ਅਜੀਤ ਅਖ਼ਬਾਰ ਵਿਚੋਂ ਧੰਨਵਾਦ ਸਹਿਤ !)

## ਪਿੰਗਲਵਾੜਾ ਸੰਸਥਾ ਵੱਲੋਂ ਕੀਤੇ ਜਾ ਰਹੇ ਕਾਰਜ

ਪਿੰਗਲਵਾੜਾ ਸੰਸਥਾ ਸਮਾਜ ਵੱਲੋਂ ਦੁਰਕਾਰੇ/ਤ੍ਰਿਸਕਾਰੇ, ਅਪੰਗ, ਲੂਲ੍ਹੇ-ਲੰਗੜੇ ਅਪਾਹਿਜਾਂ, ਅਨਾਥਾਂ ਅਤੇ ਲਾਵਾਰਿਸਾਂ ਦਾ ਘਰ ਹੈ । ਇਸ ਸੰਸਥਾ ਦੀ ਨੀਂਹ ਮਹਾਨ ਕਰਮਯੋਗੀ ਭਗਤ ਪੂਰਨ ਸਿੰਘ ਜੀ ਨੇ ਸੰਨ 1947 ਵਿਚ ਰੱਖੀ। ਉਸ ਵੇਲੇ ਭਗਤ ਜੀ ਕੋਲ ਮਰੀਜ਼ਾਂ ਦੀ ਸੇਵਾ ਵਾਸਤੇ ਨਾ ਤਾਂ ਕੋਈ ਸੇਵਾਦਾਰ ਸੀ, ਨਾ ਕੋਈ ਰਹਿਣ ਲਈ ਉਚਿਤ ਇਮਾਰਤ ਅਤੇ ਨਾ ਹੀ ਮਰੀਜ਼ਾਂ ਦੇ ਖਾਣ-ਪੀਣ ਜਾਂ ਦਵਾਈਆਂ ਲਈ ਕਿਸੇ ਤਰ੍ਹਾਂ ਦਾ ਮਾਲੀ ਪ੍ਰਬੰਧ ਜਾਂ ਪੈਸੇ ਦਾ ਬੰਦੋਬਸਤ ਸੀ। ਭਗਤ ਪੂਰਨ ਸਿੰਘ ਇਕੱਲੇ ਹੀ ਇਸ ਸੇਵਾ ਦੇ ਪੰਧ 'ਤੇ ਨਿਕਲੇ—ਲੋਕ ਨਾਲ ਜੁੜਦੇ ਗਏ ਕਾਫਲਾ ਬਣਦਾ ਗਿਆ । ਉਨ੍ਹਾਂ ਦੀ ਉਤਰਾਧਿਕਾਰੀ ਡਾ: ਇੰਦਰਜੀਤ ਕੌਰ ਦੀ ਅਣਥੱਕ ਮਿਹਨਤ, ਲਗਨ ਅਤੇ ਦਿਸ਼ਾ ਨਿਰਦੇਸ਼ ਵਿਚ ਪਿੰਗਲਵਾੜਾ ਸੰਸਥਾ ਨਾ-ਕੇਵਲ ਭਾਰਤ ਵਿਚ ਬਲਕਿ ਵਿਦੇਸ਼ਾਂ ਵਿਚ ਵੀ ਇਕ ਗੌਰਵਪੂਰਣ ਸੰਸਥਾ ਦੇ ਤੌਰ 'ਤੇ ਉੱਭਰ ਕੇ ਸਾਹਮਣੇ ਆਈ ਹੈ ।

**ਪਿੰਗਲਵਾੜਾ ਇਕ ਨਜ਼ਰ ...**

**ਨਿਵਾਸ ਅਤੇ ਸੰਭਾਲ** :-1726 ਤੋਂ ਵੱਧ ਨਿਵਾਸੀਆਂ ਲਈ ਰਹਿਣ ਦਾ ਪ੍ਰਬੰਧ ਅਤੇ ਬਜ਼ੁਰਗਾਂ ਵਾਸਤੇ ਆਪਣਾ ਘਰ ।

**ਇਲਾਜ ਅਤੇ ਸਹੂਲਤਾਂ** :- *ਦਵਾਈਆਂ, *ਮੈਡੀਕਲ ਲੈਬਾਰਟਰੀ, *ਓਪਰੇਸ਼ਨ ਥਿਏਟਰ, *ਨਸ਼ਾ ਛਡਾਊ ਕੇਂਦਰ, *ਐਂਬੂਲੈਂਸ, *ਮਸਨੂਈ ਅੰਗ ਕੇਂਦਰ, *ਫਿਜ਼ਿਓਥਰੈਪੀ ਸੈਂਟਰ, *ਡੈਂਟਲ ਕਲੀਨਿਕ, *ਅਲਟਰਾ-ਸਾਊਂਡ ਸੈਂਟਰ, *ਅੱਖਾਂ ਦਾ ਕਲੀਨਿਕ, *ਮੰਦ-ਬੁੱਧੀ ਬੱਚਿਆਂ ਲਈ ਸੰਵੇਦੀ ਕੇਂਦਰ,

*ਭਗਤ ਪੂਰਨ ਸਿੰਘ ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਨਰਵਾਸ ਕੇਂਦਰ, *ਕੰਨਾਂ ਦੇ Cochlear Implant ਵਾਸਤੇ ਸਪੈਸ਼ਲ, ਓਪਰੇਸ਼ਨ ਥਿਏਟਰ *ਆਪਣਾ ਘਰ, * ਖੇਡਾਂ ਦੇ ਕਮਰੇ ।

ਜਾਗਰੂਕਤਾ :-* ਪ੍ਰਿੰਟਿੰਗ ਪ੍ਰੈਸ, * ਲਾਇਬ੍ਰੇਰੀ, * ਕਿਤਾਬਚੇ ਅਤੇ ਇਸ਼ਤਿਹਾਰ, * ਸੈਮੀਨਾਰ ਅਤੇ ਵਰਕਸ਼ਾਪ ।

ਵਾਤਾਵਰਨ : -*ਨਰਸਰੀ, *ਪਾਣੀ ਸਾਫ਼ ਕਰਨ ਵਾਲਾ ਪਲਾਂਟ, *ਦਰੱਖਤ ਲਗਾਉਣਾ, *ਕੁਦਰਤੀ ਖੇਤੀ, *ਜਾਗਰੂਕਤਾ ਮੁਹਿੰਮਾਂ ।

**ਮੁਫ਼ਤ ਵਿਦਿਅਕ ਸਹੂਲਤਾਂ:**

ਭਗਤ ਪੂਰਨ ਸਿੰਘ ਆਦਰਸ਼ ਸੀਨੀ. ਸੈਕੰ: ਸਕੂਲ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ।

ਭਗਤ ਪੂਰਨ ਸਿੰਘ ਆਦਰਸ਼ ਹਾਈ ਸਕੂਲ, ਬੁੱਟਰ ਕਲਾਂ ਕਾਦੀਆਂ, ਗੁਰਦਾਸਪੁਰ।

ਭਗਤ ਪੂਰਨ ਸਿੰਘ ਸਕੂਲ ਫਾਰ ਡੈੱਫ , ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ।

ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ ਮਾਨਾਂਵਾਲਾ ਕੰਪਲੈਕਸ,ਅੰਮ੍ਰਿਤਸਰ।

ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ , (ਪਲਸੋਰਾ) ਚੰਡੀਗੜ੍ਹ।

ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ।

ਨਿਵਾਸ ਅਤੇ ਸੰਭਾਲ :

ਪਿੰਗਲਵਾੜਾ ਸੰਸਥਾ ਦੀਆਂ 7 ਅਲੱਗ ਅਲੱਗ ਬ੍ਰਾਂਚਾਂ ਵਿਚ 1726 ਤੋਂ ਵੱਧ ਵੱਖ-ਵੱਖ ਬਿਮਾਰੀਆਂ ਨਾਲ ਗ੍ਰਸਤ ਮਰੀਜ਼ਾਂ ਦੇ ਰਹਿਣ ਲਈ ਸੁਚੱਜਾ ਪ੍ਰਬੰਧ ਹੈ।

31 ਮਾਰਚ 2016 ਤਕ ਸਮੂਹ ਬ੍ਰਾਂਚਾਂ ਵਿਚ ਮੌਜੂਦਾ ਰੋਗੀਆਂ ਦੀ ਗਿਣਤੀ :

| | | | |
|---|---|---|---|
| ਮਾਨਸਿਕ ਰੋਗੀ | -417 | ਏਡਜ਼ ਵਾਲੇ | -15 |
| ਅਧਰੰਗ/ ਪੋਲੀਓ ਵਾਲੇ | -108 | ਮਿਰਗੀ ਵਾਲੇ | -227 |
| ਮੰਦ-ਬੁੱਧੀ ਵਾਲੇ | -392 | ਕੈਂਸਰ ਵਾਲੇ | -00 |
| ਗੂੰਗੇ ਬੋਲੇ | -141 | ਬੁਖ਼ਾਰ ਵਾਲੇ | -71 |
| ਬਜ਼ੁਰਗ | -146 | ਸਕੂਲ ਜਾਣ ਵਾਲੇ ਬੱਚੇ | -103 |
| ਜ਼ਖਮਾਂ ਵਾਲੇ | -24 | ਛੱਡੇ ਗਏ ਬੱਚੇ | -13 |
| ਟੀ.ਬੀ. ਵਾਲੇ | -10 | ਠੀਕ ਹੋ ਚੁੱਕੇ ਰੋਗੀ | -25 |
| ਨੇਤਰਹੀਣ | -34 | ਕੁੱਲ ਜੋੜ | 1726 |

| ਬ੍ਰਾਂਚਾਂ ਦਾ ਵੇਰਵਾ : | ਰੋਗੀ |
|---|---|
| 1. ਮੁੱਖ ਬ੍ਰਾਂਚ ਅੰਮ੍ਰਿਤਸਰ (ਬੱਚਾ ਵਾਰਡ, ਮਾਤਾ ਮਹਿਤਾਬ ਕੌਰ ਵਾਰਡ, ਭਾਈ ਪਿਆਰਾ ਸਿੰਘ ਵਾਰਡ ) | 357. |
| 2. ਮਾਨਾਂਵਾਲਾ ਕੰਪਲੈਕਸ | 823 |
| 3. ਪੰਡੋਰੀ ਵੜੈਚ ਬ੍ਰਾਂਚ | 83 |
| 4. ਗੋਇੰਦਵਾਲ ਬ੍ਰਾਂਚ | 98 |
| 5. ਜਲੰਧਰ ਬ੍ਰਾਂਚ | 40 |
| 6. ਸੰਗਰੂਰ ਬ੍ਰਾਂਚ | 229 |
| 7. ਚੰਡੀਗੜ੍ਹ (ਪਲਸੌਰਾ) ਬ੍ਰਾਂਚ | 96 |
| ਕੁੱਲ ਮਰੀਜ਼ | 1726 |

ਮਰੀਜ਼ਾਂ ਦੀ ਗਿਣਤੀ ਵਿਚ ਹਰ ਸਾਲ ਨਿਰੰਤਰ ਵਾਧਾ ਹੁੰਦਾ ਰਹਿੰਦਾ ਹੈ ਅਤੇ ਕਿਸੇ ਉਪਰੰਤ ਲੱਗਭਗ 02 ਮਰੀਜ਼ ਜਾਣੋ ਗਿਣਤੀ ਵਿਚ ਘਰਾਂ ਨੂੰ ਭੇਜ ਦਿੱਤੇ ਜਾਂਦੇ ਹਨ।

ਇਲਾਜ ਅਤੇ ਸਹੂਲਤਾਂ :

**(ੳ) ਡਿਸਪੈਂਸਰੀ ਅਤੇ ਲੈਬਾਰਟਰੀ** : ਮਰੀਜ਼ਾਂ ਦੇ ਇਲਾਜ ਲਈ ਪਿੰਗਲਵਾੜਾ ਸੰਸਥਾ ਵਿਚ ਡਿਸਪੈਂਸਰੀ ਅਤੇ ਲੈਬਾਰਟਰੀ ਦੀ ਸੁਵਿਧਾ ਮੁਹੱਈਆ ਕੀਤੀ ਗਈ ਹੈ, ਜਿਸ ਦਾ ਸਾਲਾਨਾ ਖ਼ਰਚ 90 ਲੱਖ ਰੁਪਏ ਹੈ ।

**(ਅ) ਸਹਾਇਕ ਸਟਾਫ਼** : ਮਾਨਸਿਕ ਰੋਗੀਆਂ ਅਤੇ ਮਰੀਜ਼ਾਂ ਦੀ ਦੇਖਭਾਲ ਲਈ ਟੈਕਨੀਕਲ ਸਟਾਫ਼ ਜਿਵੇਂ ਨਰਸਾਂ, ਫਾਰਮਾਸਿਸਟ, ਲੈਬਾਰਟਰੀ ਟੈਕਨੀਸ਼ਨ ਦੀ ਵਿਵਸਥਾ ਕੀਤੀ ਗਈ ਹੈ ।

**(ੲ) ਖ਼ੂਨ-ਦਾਨ ਕੈਂਪ** : ਦੁਰਘਟਨਾ-ਗ੍ਰਸਤ ਜ਼ਖਮੀਆਂ ਦੀ ਸਹਾਇਤਾ ਲਈ ਤੇ ਸੰਸਥਾ ਦੇ ਮਰੀਜ਼ਾਂ ਲਈ ਖ਼ੂਨ ਦੀ ਘਾਟ ਨੂੰ ਪੂਰਾ ਕਰਨ ਲਈ ਹਰ ਸਾਲ ਭਗਤ ਜੀ ਦੀ ਬਰਸੀ 'ਤੇ ਖ਼ੂਨ-ਦਾਨ ਕੈਂਪ ਲਗਾਇਆ ਜਾਂਦਾ ਹੈ । ਸੰਨ 2015 ਵਿਚ ਭਗਤ ਜੀ ਦੀ ਬਰਸੀ 'ਤੇ ਲਗਾਏ ਗਏ ਖ਼ੂਨ ਦਾਨ ਕੈਂਪ ਵਿਚ 320 ਯੂਨਿਟ ਖ਼ੂਨ ਇਕੱਠਾ ਹੋਇਆ ।

**(ਸ) ਐਂਬੂਲੈਂਸ**:- ਮੁੱਢਲੀਆਂ ਡਾਕਟਰੀ ਸੁਵਿਧਾਵਾਂ ਨਾਲ ਲੈਸ, ਐਂਬੂਲੈਂਸ, ਸੜਕ ਹਾਦਸਿਆਂ ਦੇ ਜ਼ਖਮੀਆਂ ਦੀ ਮਦਦ ਲਈ ਤੱਤਪਰ ਰਹਿੰਦੀ ਹੈ। ਸੰਸਥਾ ਦੀਆਂ ਐਂਬੂਲੈਂਸਾਂ ਮਰੀਜ਼ਾਂ ਨੂੰ ਹਸਪਤਾਲ ਲੈ ਜਾਣ ਦੀ ਸੁਵਿਧਾ ਦਿੰਦੀਆਂ ਹਨ ।

**(ਹ) ਬਨਾਵਟੀ ਅੰਗ ਕੇਂਦਰ** : ਲੋੜਵੰਦ ਅੰਗਹੀਣਾਂ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਭਗਤ ਜੀ ਦੀ ਯਾਦ ਨੂੰ ਸਮਰਪਿਤ ਇਕ ਬਨਾਵਟੀ ਅੰਗ ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿੱਥੇ ਅੰਗਹੀਣਾਂ ਨੂੰ ਬਨਾਵਟੀ ਅੰਗ ਮੁਫ਼ਤ ਲਗਾਏ ਜਾਂਦੇ ਹਨ । ਨਵੰਬਰ 2003 ਤੋਂ ਹੁਣ ਤਕ 7341 ਲੋੜਵੰਦ ਲਾਭ ਉਠਾ ਚੁੱਕੇ ਹਨ ।

(ਕ) ਓਪ੍ਰੇਸ਼ਨ ਥਿਏਟਰ: ਹਰ ਤਰ੍ਹਾਂ ਦੇ ਓਪ੍ਰੇਸ਼ਨ ਕਰਨ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਅਤਿ ਆਧੁਨਿਕ ਓਪ੍ਰੇਸ਼ਨ ਥਿਏਟਰ ਦੀ ਸੁਵਿਧਾ ਹੈ।

(ਖ)ਫਿਜ਼ਿਓਥਰੇਪੀ: ਸੰਨ 2005 ਤੋਂ ਮਾਨਾਂਵਾਲਾ ਕੰਪਲੈਕਸ ਵਿਚ ਫਿਜ਼ਿਓਥਰੇਪੀ ਸੈਂਟਰ ਸਥਾਪਿਤ ਕੀਤਾ ਗਿਆ ਹੈ ਜਿਸ ਵਿਚ ਆਧੁਨਿਕ ਉਪਕਰਣਾਂ ਰਾਹੀਂ ਪਿੰਗਲਵਾੜੇ ਦੇ ਮਰੀਜ਼ ਅਤੇ ਗ਼ਰੀਬ ਲੋੜਵੰਦ ਮੁਫ਼ਤ ਫ਼ਾਇਦਾ ਲੈ ਰਹੇ ਹਨ। ਹਰ ਰੋਜ਼ ਤਕਰੀਬਨ 80 ਮਰੀਜ਼ਾਂ ਦਾ ਇਲਾਜ ਕੀਤਾ ਜਾਂਦਾ ਹੈ ।

(ਗ) ਅਲਟਰਾਸਾਊਂਡ ਸੈਂਟਰ :- ਇਸ ਵਿਚ ਪਿੰਗਲਵਾੜੇ ਦੇ ਮਰੀਜ਼ਾਂ ਅਤੇ ਸੇਵਾਦਾਰਾਂ ਵਾਸਤੇ ਸੁਵਿਧਾ ਪ੍ਰਾਪਤ ਹੈ ।

(ਘ) ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਨਰਵਾਸ ਕੇਂਦਰ:- ਬੱਚਿਆਂ ਦੇ ਕੰਨਾਂ ਦੀ ਮੁੱਢਲੀ ਜਾਂਚ ਅਤੇ ਪੁਨਰਵਾਸ ਵਾਸਤੇ ਇਹ ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿਸ ਵਿਚ Bera Test ( ਬੱਚਿਆਂ ਦੇ ਸੁਣਨ ਦਾ ਟੈਸਟ) ਮੁਫ਼ਤ ਕੀਤਾ ਜਾਂਦਾ ਹੈ ।

(ਙ) ਭਗਤ ਜੀ ਦੀ 23ਵੀਂ ਬਰਸੀ 'ਤੇ 2 ਅਗਸਤ 2015 ਨੂੰ 'ਕੌਮਾਂਤਰੀ ਕੈਂਸਰ ਕੇਅਰ ਸੰਸਥਾ' ਅਤੇ 'ਪਿੰਗਲਵਾੜਾ ਸੰਸਥਾ' ਵੱਲੋਂ ਮੁਫ਼ਤ ਚੈੱਕ-ਅਪ ਅਤੇ ਮੈਡੀਕਲ ਕੈਂਪ ਮਾਨਾਂਵਾਲਾ ਕੰਪਲੈਕਸ ਵਿਖੇ ਲਗਾਇਆ ਗਿਆ।

ਵਾਤਾਵਰਨ ;

(ੳ) ਰੁੱਖ ਲਾਉਣੇ: ਭਗਤ ਪੂਰਨ ਸਿੰਘ ਜੀ ਵਾਤਾਵਰਨ ਦੀ ਸੰਭਾਲ ਸੰਬੰਧੀ ਬੜੇ ਚਿੰਤਤ ਰਹਿੰਦੇ ਸਨ । ਇਸ ਕਰਕੇ ਧਰਤੀ ਨੂੰ 'ਮਾਰੂਥਲ ਬਣਨ' ਤੇ 'ਭੂ-ਖੋਰ' ਤੋਂ ਬਚਾਉਣ ਲਈ ਪਿੰਗਲਵਾੜਾ ਸੰਸਥਾ ਵੱਲੋਂ

ਵਾਤਾਵਰਨ ਦੇ ਸੁਧਾਰ ਵੱਲ ਵੀ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ। ਹਰ ਸਾਲ ਸੰਸਥਾ ਦੇ ਸੇਵਾਦਾਰਾਂ ਦੁਆਰਾ ਭਗਤ ਜੀ ਦੀ ਬਰਸੀ ਦੇ ਮੌਕੇ ਰੁੱਖ ਲਗਾਉਣ ਦੀ ਮੁਹਿੰਮ ਚਲਾਈ ਜਾਂਦੀ ਹੈ। ਇਹ ਰੁੱਖ ਸਕੂਲਾਂ, ਕਾਲਜਾਂ, ਸ਼ਮਸ਼ਾਨ-ਘਾਟਾਂ ਅਤੇ ਹੋਰ ਜਨਤਕ ਥਾਵਾਂ 'ਤੇ ਲਗਾਏ ਜਾਂਦੇ ਹਨ। ਇਸ ਤੋਂ ਇਲਾਵਾ ਪਿੰਗਲਵਾੜਾ ਸੰਸਥਾ ਵੱਲੋਂ ਹਰ ਸਾਲ ਆਪਣੀ ਨਰਸਰੀਵਿਚ ਵੱਖ ਵੱਖ ਕਿਸਮਾਂ ਦੇ ਲਗਪਗ 60 ਹਜ਼ਾਰ ਬੂਟੇ ਤਿਆਰ ਕਰਕੇ ਵੱਖ ਵੱਖ ਸੰਸਥਾਵਾਂ ਨੂੰ ਮੁਫ਼ਤ ਭੇਜੇ ਜਾਂਦੇ ਹਨ।

ਮੁਫ਼ਤ ਵਿੱਦਿਅਕ ਸਹੂਲਤਾਂ :

(ੳ) ਭਗਤ ਪੂਰਨ ਸਿੰਘ ਆਦਰਸ਼ ਸੀਨੀ: ਸੈਕੰ: ਸਕੂਲ ਮਾਨਾਂਵਾਲਾ: ਇਸ ਸਕੂਲ ਵਿਚ ਗ਼ਰੀਬ ਅਤੇ ਝੁੱਗੀ ਝੌਂਪੜੀ ਵਾਲੇ 723 ਵਿਦਿਆਰਥੀਆਂ ਨੂੰ ਮੁਫ਼ਤ ਵਿੱਦਿਆ ਦਿੱਤੀ ਜਾ ਰਹੀ ਹੈ। ਸੰਸਥਾ ਦਾ ਇਹ ਖ਼ਾਸ ਉਪਰਾਲਾ ਹੈ ਕਿ ਇਹ ਬੱਚੇ ਆਪਣੇ ਆਪ ਨੂੰ ਹੀਣੇ ਨਾ ਸਮਝਣ ਤੇ ਆਪਣੇ ਪੈਰਾਂ 'ਤੇ ਖੜ੍ਹੇ ਹੋ ਕੇ ਸਮਾਜ ਵਿਚ ਵਿਚਰ ਸਕਣ। ਇਹਨਾਂ ਨੂੰ ਕਿਤਾਬਾਂ ਤੇ ਵਰਦੀਆਂ ਮੁਫ਼ਤ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ 92 ਬੱਚੇ ਪਿੰਗਲਵਾੜਾ ਸੰਸਥਾ ਵਿਚ ਪਲੇ ਹਨ।

(ਅ) ਭਗਤ ਪੂਰਨ ਸਿੰਘ ਆਦਰਸ਼ ਹਾਈ ਸਕੂਲ ਬੁੱਟਰ ਕਲਾਂ (ਕਾਦੀਆਂ):

ਇਹ ਸਕੂਲ ਵੀ ਭਗਤ ਜੀ ਦੀ ਯਾਦ ਨੂੰ ਸਮਰਪਿਤ ਹੈ। ਇੱਥੇ ਯੋਗ ਅਤੇ ਸਿੱਖਿਅਤ ਅਧਿਆਪਕਾਂ ਦੀ ਅਗਵਾਈ ਵਿਚ ਲਗਪਗ 446 ਬੱਚੇ ਵਿੱਦਿਆ ਹਾਸਲ ਕਰ ਰਹੇ ਹਨ।

(ੲ) ਵਿਸ਼ੇਸ਼ ਸਿੱਖਿਆ :- ਪਿੰਗਲਵਾੜੇ ਦੇ 187 ਮੰਦ-ਬੁੱਧੀ ਬੱਚਿਆਂ ਲਈ ਮਾਨਾਂਵਾਲਾ ਬ੍ਰਾਂਚ ਵਿਖੇ 'ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ

ਐਜੂਕੇਸ਼ਨ' ਦਾ ਪ੍ਰਬੰਧ ਉਹਨਾਂ ਦੀ ਬੁੱਧੀ ਵਿਕਸਤ ਕਰਨ ਲਈ ਕੀਤਾ ਗਿਆ ਹੈ।

(ਸ) ਗੂੰਗੇ ਬੋਲੇ ਬੱਚਿਆਂ ਦੀ ਸਿੱਖਿਆ : ਭਗਤ ਪੂਰਨ ਸਿੰਘ ਗੂੰਗੇ-ਬੋਲੇ ਬੱਚਿਆਂ ਦਾ ਸਕੂਲ ਮਾਨਾਂਵਾਲਾ ਵਿਖੇ ਮਈ 2005 ਤੋਂ ਚੱਲ ਰਿਹਾ ਹੈ। ਇਸ ਵਿਚ 150 ਬੱਚੇ ਨਵੀਨ ਉਪਕਰਣਾਂ ਰਾਹੀਂ ਸਿੱਖਿਆ ਪ੍ਰਾਪਤ ਕਰ ਰਹੇ ਹਨ।

(ਹ) ਕਿੱਤਾਕਾਰੀ ਸਿੱਖਿਆ:- ਬੱਚਿਆਂ ਦੇ ਆਉਣ ਵਾਲੇ ਭਵਿੱਖ ਨੂੰ ਸਾਹਮਣੇ ਰੱਖਦੇ ਹੋਏ ਪਿੰਗਲਵਾੜਾ ਸੰਸਥਾ ਵੱਲੋਂ ਪੜ੍ਹਾਈ ਦੇ ਨਾਲ-ਨਾਲ ਬੱਚਿਆਂ ਨੂੰ ਕਿੱਤਾਕਾਰੀ ਸਿੱਖਿਆ,(ਜਿਵੇਂ ਸਿਲਾਈ, ਕਢਾਈ, ਮੋਮਬੱਤੀਆਂ ਬਣਾਉਣ ਅਤੇ ਹੋਰ ਸਿਖਲਾਈ ਦੇ ਕੰਮ) ਟਰੇਂਡ ਕਿੱਤਾਕਾਰੀ ਅਧਿਆਪਕਾਂ ਵੱਲੋਂ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਬੱਚਿਆਂ ਨੂੰ ਸੰਗੀਤ ਦੀ ਵਿੱਦਿਆ ਲਈ ਯੋਗ ਅਧਿਆਪਕਾਂ ਦੀ ਅਗਵਾਈ ਪ੍ਰਾਪਤ ਹੈ ।

(ਕ) ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ : ਮਾਨਾਂਵਾਲਾ ਕੰਪਲੈਕਸ ਵਿਖੇ ਪੜ੍ਹਾਈ ਦੇ ਨਾਲ-ਨਾਲ ਬੱਚਿਆਂ ਨੂੰ ਸਿਲਾਈ ਕਢਾਈ ਦਾ 6 ਮਹੀਨੇ ਦਾ ਕੋਰਸ ਕਰਵਾਇਆ ਜਾਂਦਾ ਹੈ । ਇਹ ਸੁਵਿਧਾ ਸਿਰਫ਼ ਪਿੰਗਲਵਾੜੇ ਦੇ ਬੱਚਿਆਂ ਲਈ ਹੀ ਨਹੀਂ ਬਲਕਿ ਮਾਨਾਂਵਾਲਾ ਦੇ ਆਸ-ਪਾਸ ਲਗਦੇ ਇਲਾਕਿਆਂ ਦੇ ਗ਼ਰੀਬ ਵਰਗ ਦੇ ਬੱਚੇ/ ਬੱਚੀਆਂ ਲਈ ਵੀ ਉਪਲਬਧ ਹੈ।

(ਖ) ਕੰਪਿਊਟਰ ਸਿੱਖਿਆ: ਸੂਚਨਾ ਅਤੇ ਟੈਕਨਾਲੋਜੀ ਦੇ ਪਸਾਰੇ ਨੂੰ ਮੁੱਖ ਰੱਖਦਿਆਂ ਪਿੰਗਲਵਾੜੇ ਦੇ ਬੱਚਿਆਂ ਨੂੰ ਆਧੁਨਿਕ ਸਮਾਜ ਦੇ ਹਾਣੀ ਬਣਾਉਣ ਲਈ ਕੰਪਿਊਟਰ ਸਿੱਖਿਆ ਦਾ ਪ੍ਰਬੰਧ ਕੀਤਾ ਗਿਆ ਹੈ ।

ਹੋਸਟਲ ਦਾ ਪ੍ਰਬੰਧ : ਮਾਨਾਂਵਾਲਾ ਵਿਖੇ ਪਿੰਗਲਵਾੜਾ ਸੰਸਥਾ ਵਿਚ

ਪੜ੍ਹਨ ਵਾਲੇ ਲਗਪਗ 140 ਲੜਕੇ-ਲੜਕੀਆਂ ਵਾਸਤੇ ਅਲੱਗ-ਅਲੱਗ ਹੋਸਟਲ ਦਾ ਪ੍ਰਬੰਧ ਕੀਤਾ ਗਿਆ ਹੈ । ਪਿੰਗਲਵਾੜਾ ਦੀ ਸੰਗਰੂਰ ਬ੍ਰਾਂਚ ਦੇ ਹੋਸਟਲ ਵਿਚ ਰਹਿ ਰਹੀਆਂ 7 ਲੜਕੀਆਂ ਵੀ ਵੱਖ-ਵੱਖ ਵਿੱਦਿਅਕ ਸੰਸਥਾਵਾਂ ਵਿਚ ਵਿੱਦਿਆ ਪ੍ਰਾਪਤ ਕਰ ਰਹੀਆਂ ਹਨ ।

ਵਿਆਹ: ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਪਿੰਗਲਵਾੜਾ ਵਿਚ ਪਲੀਆਂ ਨੌਜਵਾਨ ਲੜਕੀਆਂ ਲਈ ਢੁਕਵੇਂ ਯੋਗ ਵਰ ਲੱਭ ਕੇ ਉਹਨਾਂ ਨੂੰ ਗ੍ਰਿਸਥੀ ਜੀਵਨ ਵਿਚ ਪਾ ਦਿੱਤਾ ਜਾਂਦਾ ਹੈ । ਹੁਣ ਤਕ 39 ਲੜਕੀਆਂ ਤੇ 4 ਲੜਕਿਆਂ ਦੇ ਵਿਆਹ ਸੰਸਥਾ ਵੱਲੋਂ ਕੀਤੇ ਜਾ ਚੁੱਕੇ ਹਨ।

ਸਮਾਜ-ਕਲਿਆਣ ਸੰਬੰਧੀ ਕੰਮ : ਪਿੰਗਲਵਾੜੇ ਵੱਲੋਂ ਸਮਾਜ ਭਲਾਈ ਅਤੇ ਸੁਧਾਰ ਦੇ ਕੰਮਾਂ ਵੱਲ ਵੀ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ ।

(ੳ) ਜਾਗ੍ਰਿਤੀ: ਸਮਾਜਿਕ ਬੁਰਾਈਆਂ ਪ੍ਰਤੀ ਲੋਕਾਂ ਦੇ ਮਨਾਂ ਵਿਚ ਜਾਗ੍ਰਿਤੀ ਪੈਦਾ ਕਰਨ ਲਈ ਪਿੰਗਲਵਾੜੇ ਦਾ ਖ਼ਾਸ ਯੋਗਦਾਨ ਰਿਹਾ ਹੈ । ਅਜਿਹਾ ਯੋਗਦਾਨ ਪਿੰਗਲਵਾੜਾ ਵਿਚ ਸਥਾਪਿਤ 'ਪੂਰਨ ਪ੍ਰਿੰਟਿੰਗ ਪ੍ਰੈਸ' ਵੱਖ-ਵੱਖ ਧਾਰਮਿਕ, ਸਮਾਜਿਕ, ਸਦਾਚਾਰਕ ਤੇ ਸਿਹਤ ਸੰਬੰਧੀ ਮੁੱਦਿਆਂ 'ਤੇ ਸਾਹਿਤ ਛਾਪ ਕੇ ਉਸ ਦੀ ਮੁਫ਼ਤ ਵੰਡਾਈ ਰਾਹੀਂ ਕਰ ਰਹੀ ਹੈ । ਪਿੰਗਲਵਾੜਾ ਪ੍ਰੈਸ ਅਤੇ ਪਬਲੀਸਿਟੀ ਦਾ ਕੁੱਲ ਸਾਲਾਨਾ ਖ਼ਰਚ 1 ਕਰੋੜ 50 ਲੱਖ ਰੁਪਏ ਹੈ ।

(ਅ) ਪੀੜਿਤ ਲੋਕਾਂ ਦੀ ਮਦਦ:- ਕੁਦਰਤੀ ਆਫ਼ਤਾਂ ਜਿਵੇਂ ਹੜ੍ਹ, ਭੁਚਾਲ ਆਦਿ ਤੋਂ ਪ੍ਰਭਾਵਿਤ ਪੀੜਿਤਾਂ ਨੂੰ ਪਿੰਗਲਵਾੜਾ ਸੰਸਥਾ ਵੱਲੋਂ ਹਰ ਪ੍ਰਕਾਰ ਦੀ ਮਦਦ ਦੇਣ ਦੀ ਭਰਪੂਰ ਕੋਸ਼ਿਸ਼ ਕੀਤੀ ਜਾਂਦੀ ਹੈ । ਸੰਨ 2008 ਵਿਚ ਜੁਲਾਈ ਤੋਂ ਅਗਸਤ ਮਹੀਨੇ ਦੌਰਾਨ ਪੰਜਾਬ ਦੇ ਜਲੰਧਰ ਤੇ ਕਪੂਰਥਲਾ ਜ਼ਿਲ੍ਹਿਆਂ ਵਿਚ ਆਏ ਹੜ੍ਹਾਂ ਨਾਲ ਪੀੜਿਤ

800 ਪਰਿਵਾਰਾਂ ਲਈ ਰਾਸ਼ਨ, ਘਰੇਲੂ ਸਾਮਾਨ ਅਤੇ ਕੰਬਲ ਮੁਫ਼ਤ ਵੰਡੇ ਗਏ। ਸੰਨ 2010 ਵਿਚ, ਲਦਾਖ ਵਿਚ ਹੜ੍ਹ ਨਾਲ ਪੀੜਿਤ ਲੋਕਾਂ ਦੀ ਮਦਦ ਲਈ ਸੰਸਥਾ ਵੱਲੋਂ ਡਾ: ਇੰਦਰਜੀਤ ਕੌਰ ਦੀ ਅਗਵਾਈ ਵਿਚ 2 ਟਰੱਕ ਰਸਦ, ਕੱਪੜੇ, ਰਜਾਈਆਂ ਅਤੇ ਕੰਬਲ ਲੈ ਕੇ ਲੇਹ ਗਏ ਅਤੇ ਪੀੜਿਤਾਂ ਦੇ ਘਰ-ਘਰ ਜਾ ਕੇ ਇਹ ਰਾਹਤ ਸਮੱਗਰੀ ਵੰਡੀ ਗਈ। ਅਕਤੂਬਰ 2014 ਵਿਚ ਜੰਮੂ ਕਸ਼ਮੀਰ ਵਿਚ ਹੜ੍ਹਾਂ ਨਾਲ ਪੀੜਿਤ ਲੋਕਾਂ ਲਈ ਪਿੰਗਲਵਾੜੇ ਵੱਲੋਂ ਦੋ ਟਰੱਕ ਰਸਦ, ਕੰਬਲ, ਗਰਮ ਕਪੜੇ ਆਦਿ ਸਮਾਨ ਭੇਜੇ ਗਏ ਜਿਨ੍ਹਾਂ ਨੂੰ ਘਰ ਘਰ ਜਾ ਕੇ ਵੰਡਿਆ ਗਿਆ ।

(ੲ) **ਲਾਵਾਰਸ ਲਾਸ਼ਾਂ ਦਾ ਸਸਕਾਰ:** ਪਿੰਗਲਵਾੜਾ ਵੱਲੋਂ ਲਾਵਾਰਸ ਲਾਸ਼ਾਂ ਦਾ ਸਸਕਾਰ ਪੂਰੇ ਸਤਿਕਾਰ ਸਹਿਤ ਕੀਤਾ ਜਾਂਦਾ ਹੈ ।

(ਸ) **ਬਿਰਧਾਂ ਦੀ ਦੇਖਭਾਲ:** ਸੰਗਰੂਰ ਬ੍ਰਾਂਚ ਵਿਚ ਇਕ ਬਿਰਧ-ਘਰ ਮਾਰਚ 2002 ਤੋਂ ਚੱਲ ਰਿਹਾ ਹੈ ਅਤੇ ਇਕ ਬਿਰਧ ਘਰ ਮਾਨਾਂਵਾਲਾ ਕੰਪਲੈਕਸ ਵਿਖੇ ਚਲ ਰਿਹਾ ਹੈ, ਜਿਸ ਵਿਚ 92 ਬਿਰਧਾਂ ਦੇ ਰੱਖਣ ਦਾ ਯੋਗ ਪ੍ਰਬੰਧ ਕੀਤਾ ਗਿਆ ਹੈ ।

(ਹ) **ਅਜਾਇਬ-ਘਰ ਤੇ ਦਸਤਾਵੇਜ਼ੀ ਫ਼ਿਲਮਾਂ:** ਬਿਖਮ ਮਾਰਗ ਦੇ ਪਾਂਧੀ ਭਗਤ ਪੂਰਨ ਸਿੰਘ ਜੀ ਦੀਆਂ ਜੀਵਨ ਘਾਲਣਾਵਾਂ ਸੰਬੰਧੀ ਤਸਵੀਰਾਂ ਦਾ ਸੰਗ੍ਰਹਿ ਅਜਾਇਬ-ਘਰ ਦੇ ਰੂਪ ਵਿਚ ਮੁੱਖ ਦਫ਼ਤਰ ਪਿੰਗਲਵਾੜਾ ਵਿਚ ਸਥਾਪਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਉਹਨਾਂ ਦੇ ਜੀਵਨ ਨੂੰ ਦਰਸਾਉਂਦੀਆਂ ਹੋਈਆਂ ਕੁਝ ਦਸਤਾਵੇਜ਼ੀ ਫ਼ਿਲਮਾਂ ਵੀ ਵੱਖ-ਵੱਖ ਸੰਸਥਾਵਾਂ ਵੱਲੋਂ ਤਿਆਰ ਕਰਵਾਈਆਂ ਗਈਆਂ ਹਨ ਜਿਵੇਂ ਕਿ

(ੳ) 'ਇਕ ਮਿਸਾਲ', 'Pingalwara Presentation'

(ਅ) 'ਇਹ ਜਨਮ ਤੁਮ੍ਹਾਰੇ ਲੇਖੇ

(ੲ) Pingalwara Home for Homeless

(ਸ) ਮਸ਼ਹੂਰ ਅਮਰੀਕੀ ਮੀਡੀਆ ਸ਼ਖ਼ਸੀਅਤ ਗੁਰਮੀਤ ਸੋਢੀ ਦੀ ਫ਼ਿਲਮ 'Pingalwara A selfless Home'

(ਹ) ਸ: ਜੋਗਿੰਦਰ ਸਿੰਘ 'ਕਲਸੀ' ਤੇ ਸ.ਜਸਬੀਰ ਸਿੰਘ 'ਹੋਸਪਾਲ' ਵੱਲੋਂ ਨਿਰਮਤ ਫ਼ਿਲਮ 'A Selfless Life'

(ਕ) Pingalwara Educational Endeavours

(ਖ) Natural Farming

(ਗ) ਪਾਣੀ ਦੀ ਸਮੱਸਿਆ

(ਘ) ਰੁੱਖ

(ਙ) ਭਗਤ ਪੂਰਨ ਸਿੰਘ ਜੀ ਦੇ ਜੀਵਨ 'ਤੇ ਅਧਾਰਿਤ ਫੀਚਰ ਫ਼ਿਲਮ 'ਇਹ ਜਨਮ ਤੁਮ੍ਹਾਰੇ ਲੇਖੇ' 30 ਜਨਵਰੀ, 2015 ਨੂੰ ਦੇਸ਼ ਭਰ ਅਤੇ ਵਿਦੇਸ਼ਾਂ ਵਿਚ ਰਿਲੀਜ਼ ਹੋ ਚੁੱਕੀ ਹੈ । ਇਸ ਫ਼ਿਲਮ ਰਾਹੀਂ ਨਵੀਂ ਪੀੜ੍ਹੀ ਲਈ ਭਗਤ ਜੀ ਦੀ ਸਮਾਜ ਪ੍ਰਤੀ ਕੀਤੀ ਨਿਸ਼ਕਾਮ ਸੇਵਾ ਅਤੇ ਕੁਰਬਾਨੀ ਬਾਰੇ ਚਾਨਣਾ ਪਾਇਆ ਗਿਆ ਹੈ । ਇਸ ਫ਼ਿਲਮ ਨੂੰ ਦੇਸ਼ ਅਤੇ ਵਿਦੇਸ਼ ਵਿਚ ਭਰਪੂਰ ਹੁੰਗਾਰਾ ਮਿਲਿਆ ਹੈ ।

ਭਗਤ ਪੂਰਨ ਸਿੰਘ ਸਮਾਰਕ :- ਪੂਜਨੀਕ ਭਗਤ ਪੂਰਨ ਸਿੰਘ ਜੀ ਦੇ ਜਨਮ ਸਥਾਨ ਪਿੰਡ ਰਾਜੇਵਾਲ ਰੋਹਣੋਂ, ਜ਼ਿਲ੍ਹਾ ਲੁਧਿਆਣਾ ਵਿਖੇ 'ਭਗਤ ਪੂਰਨ ਸਿੰਘ ਸਮਾਰਕ' ਦਾ ਨਿਰਮਾਣ ਹੋ ਚੁੱਕਾ ਹੈ । ਇਹ ਸਮਾਰਕ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ ਜੋ ਕਿ 4 ਜੂਨ, 2004 ਨੂੰ ਮਨਾਈ ਗਈ ਸੀ, ਨੂੰ ਸਮਰਪਿਤ ਹੈ ।

ਗਊਸ਼ਾਲਾ : ਮਾਨਾਂਵਾਲਾ ਕੰਪਲੈਕਸ ਵਿਚ ਇਕ ਗਊਸ਼ਾਲਾ ਦਾ ਭੀ

ਨਿਰਮਾਣ ਕੀਤਾ ਗਿਆ ਹੈ ਜਿਸ ਵਿਚ 180 ਦੁਧਾਰੂ ਪਸ਼ੂ ਹਨ, ਜਿਨ੍ਹਾਂ ਦੀ ਸੰਸਥਾ ਵੱਲੋਂ ਸੇਵਾ-ਸੰਭਾਲ ਹੋ ਰਹੀ ਹੈ । ਗਊਆਂ ਦਾ ਦੁੱਧ ਮਰੀਜ਼ਾਂ ਲਈ ਵਰਤਿਆ ਜਾਂਦਾ ਹੈ ।

**ਉਸਾਰੀ ਅਧੀਨ ਯੋਜਨਾਵਾਂ :** ਸਾਲ 2013 ਤੋਂ ਸ਼ੁਰੂ ਕੀਤਾ ਗਿਆ ਮਾਨਾਂਵਾਲਾ ਕੰਪਲੈਕਸ ਵਿਚ ਇਕ ਆਧੁਨਿਕ (ਮੰਦ-ਬੁੱਧੀ) ਸਪੈਸ਼ਲ ਬੱਚਿਆਂ ਲਈ ਸਕੂਲ ਨਿਰਮਾਣ-ਅਧੀਨ ਹੈ।

ਪਿੰਗਲਵਾੜੇ ਦਾ ਰੋਜ਼ਾਨਾ ਖ਼ਰਚ ਸਾਢੇ ਛੇ ਲੱਖ ਰੁਪਏ ਹੈ ਜੋ ਕਿ ਸੰਗਤਾਂ ਦੇ ਸਹਿਯੋਗ ਅਤੇ ਭਗਤ ਪੂਰਨ ਸਿੰਘ ਜੀ ਦੀ ਦਿੱਤੀ ਸੇਧ ਮੁਤਾਬਕ ਹੁੰਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥

ਡਾ: ਇੰਦਰਜੀਤ ਕੌਰ, ਮੁੱਖ ਸੇਵਿਕਾ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:),

ਅੰਮ੍ਰਿਤਸਰ ।



## ਸਾਵਧਾਨ ! ਸਾਵਧਾਨ !! ਸਾਵਧਾਨ !!!

ਭਾਰਤ ਵਿਚ ਹਰ ਸਾਲ ਦਸ ਲੱਖ ਪੰਜਾਹ ਹਜ਼ਾਰ ਹੈਕਟੇਅਰ ਦੇ ਹਿਸਾਬ ਨਾਲ ਜੰਗਲਾਂ ਦਾ ਰਕਬਾ ਘਟਦਾ ਜਾ ਰਿਹਾ ਹੈ । ਜੰਗਲਾਂ ਦੇ ਐਡੇ ਵੱਡੇ ਰਕਬੇ ਦੀ ਹਰ ਸਾਲ ਦੀ ਕਟਾਈ ਨੂੰ ਜੇ ਛੇਤੀ ਤੋਂ ਛੇਤੀ ਰੋਕ ਨਾ ਪਾਈ ਗਈ ਤੇ ਜੰਗਲਾਂ ਦਾ ਰਕਬਾ ਛੇਤੀ ਤੋਂ ਛੇਤੀ ਤੇ ਵੱਧ ਤੋਂ ਵੱਧ ਨਾ ਵਧਾਇਆ ਗਿਆ ਤਾਂ ਭਾਰਤ ਦੀ ਸਾਰੀ ਧਰਤੀ ਰੇਤ ਦਾ ਮਾਰੂਥਲ ਬਣ ਜਾਵੇਗੀ । ਧਰਤੀ ਰੇਤ ਦਾ ਮਾਰੂਥਲ ਹੋਣ ਤੋਂ ਤਾਂ ਹੀ ਬਚ ਸਕਦੀ ਹੈ ਜੇਕਰ ਮੈਦਾਨੀ ਇਲਾਕੇ ਵਿਚ 100 ਵਿਚੋਂ 21 ਹਿੱਸੇ ਦੇ ਹਿਸਾਬ ਨਾਲ ਅਤੇ ਪਹਾੜੀ ਇਲਾਕੇ ਵਿਚ 100 ਵਿਚੋਂ 66 ਹਿੱਸੇ ਦੇ ਹਿਸਾਬ ਨਾਲ ਜੰਗਲ ਲੱਗੇ ਹੋਏ ਹੋਣ । ਸੰਨ 1930 ਵਿਚ ਭਾਰਤ ਦਾ ਸਮੁੰਦਰ ਤੋਂ ਬਾਹਰੀ ਧਰਤੀ ਦਾ ਤੀਜਾ ਹਿੱਸਾ ਜੰਗਲਾਂ ਨਾਲ ਕੱਜਿਆ ਹੋਇਆ ਸੀ । 1951 ਵਿਚ ਇਸ ਰਕਬੇ ਵਿਚ 100 ਵਿਚੋਂ 23 ਹਿੱਸੇ ਦੇ ਹਿਸਾਬ ਨਾਲ ਜੰਗਲ ਬਾਕੀ ਰਹਿ ਗਏ ਸਨ ; ਪਰ 1989 ਵਿਚ ਜੰਗਲਾਂ ਦਾ ਇਹ ਰਕਬਾ ਘਟ ਕੇ 100 ਵਿਚੋਂ 10 ਹਿੱਸੇ ਹੀ ਰਹਿ ਗਿਆ ਹੈ । ਜੇ ਇਨ੍ਹਾਂ ਜੰਗਲਾਂ ਦੀ ਅੰਨ੍ਹੇਵਾਹ ਹੋ ਰਹੀ ਕਟਾਈ ਨੂੰ ਛੇਤੀ ਤੋਂ ਛੇਤੀ ਨਾ ਰੋਕਿਆ ਗਿਆ ਤੇ ਰੁੱਖ ਲਾ ਕੇ ਧਰਤੀ ਨੂੰ ਉੱਡੇ ਦਿੱਤੇ ਗਏ ਹਿਸਾਬ ਨਾਲ ਨਾ ਕੱਜਿਆ ਗਿਆ ਤਾਂ ਸੋਕੇ ਆਉਣਗੇ, ਕਾਲ ਆਉਣਗੇ, ਧਰਤੀ ਖੁਰੇਗੀ ਤੇ ਰੇਤ ਦਾ ਮਾਰੂਥਲ ਬਣ ਜਾਵੇਗੀ ।

**ਦਾਨੀ ਸੱਜਣਾਂ ਲਈ ਭਗਤ ਜੀ ਦੀਆਂ ਅਸੀਸਾਂ**

"ਵਾਹਿਗੁਰੂ ਆਪ ਨੂੰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ, ਗੁਰਸਿੱਖੀ ਦੇ ਨਿੱਤਨੇਮ ਦਾ ਪਾਠ ਕਰਨ, ਗੁਰਦੁਆਰੇ ਜਾ ਕੇ 'ਆਸਾ ਦੀ ਵਾਰ' ਦਾ ਕੀਰਤਨ ਸੁਣਨ ਦਾ ਬਲ ਬਖ਼ਸ਼ੇ। ਗੁਰੂ ਦੀ ਗੋਲਕ ਦਾ ਦਸਵੇਂ ਹਿੱਸੇ ਦਾ ਦਸਵੰਧ ਕੱਢਣ ਦੀ ਆਦਤ ਪਾਵੇ । ਸਾਂਸ- ਸਾਂਸ ਵਾਹਿਗੁਰੂ ਦਾ ਨਾਮ ਸਿਮਰਨ ਦੀ ਆਦਤ ਪਾਵੇ ।"

—ਭਗਤ ਪੂਰਨ ਸਿੰਘ ਸੰਸਥਾਪਕ ਪਿੰਗਲਵਾੜਾ, ਅੰਮ੍ਰਿਤਸਰ

# ਪਿੰਗਲਵਾੜਾ ਸੰਸਥਾ ਦੀਆਂ ਬ੍ਰਾਂਚਾਂ ਦਾ ਵੇਰਵਾ

ਪਿੰਗਲਵਾੜਾ ਸੰਸਥਾ ਅੰਮ੍ਰਿਤਸਰ ਸੰਨ 1947 ਤੋਂ ਲੈ ਕੇ ਹੁਣ ਤਕ ਬਿਮਾਰਾਂ, ਅਪਾਹਿਜਾਂ, ਲਾਵਾਰਸਾਂ, ਪਾਗਲ ਮਰਦਾਂ, ਇਸਤਰੀਆਂ, ਬੱਚਿਆਂ ਅਤੇ ਅੰਗਹੀਣਾਂ ਦੀ ਸੇਵਾ-ਸੰਭਾਲ ਦਾਨੀ ਸੱਜਣਾਂ ਦੇ ਸਹਿਯੋਗ ਤੇ ਗੁਰੂ ਘਰ ਦੀਆਂ ਬਖ਼ਸ਼ਿਸ਼ਾਂ ਦੁਆਰਾ ਨਿਰੰਤਰ ਕਰਦੀ ਆ ਰਹੀ ਹੈ। ਸੰਸਥਾ ਦੀਆਂ ਸ਼ਾਖਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:-

(ੳ) ਅੰਮ੍ਰਿਤਸਰ ਪਿੰਗਲਵਾੜਾ ਮੁੱਖ ਦਫ਼ਤਰ: ਜੀ.ਟੀ.ਰੋਡ, ਨੇੜੇ ਬੱਸ ਸਟੈਂਡ, ਅੰਮ੍ਰਿਤਸਰ। ਟੈਲੀਫੋਨ:0183-2584586, 2584713. ਫੈਕਸ :91-183-2584586,(M) 97814-01140. ਮੁੱਖ ਪ੍ਰਸ਼ਾਸਕ:ਕਰਨਲ ਸ. ਦਰਸ਼ਨ ਸਿੰਘ ਬਾਵਾ (ਰਿਟਾ.) (M)98145-35937.

(ਅ) ਮਾਨਾਂਵਾਲਾ ਬ੍ਰਾਂਚ: ਜਲੰਧਰ ਜੀ.ਟੀ. ਰੋਡ ਉੱਪਰ, ਅੰਮ੍ਰਿਤਸਰ ਤੋਂ 8 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਪ੍ਰਸ਼ਾਸਕ: ਸ: ਜੈ ਸਿੰਘ ਟੈਲੀਫੋਨ : 0183-2100673 (M) 97814-01142.

(ੲ) ਪੰਡੋਰੀ ਵੜੈਚ ਬ੍ਰਾਂਚ: ( ਮਜੀਠਾ ਰੋਡ): ਅੰਮ੍ਰਿਤਸਰ ਤੋਂ 8 ਕਿ:ਮੀ: ਦੂਰ ਬ੍ਰਾਂਚ ਇੰਚਾਰਜ : ਸ. ਬਲਵਿੰਦਰ ਸਿੰਘ। ਟੈਲੀਫੋਨ : 0183-2573564, (M) 97814-01164.

(ਸ) ਸ੍ਰੀ ਗੋਇੰਦਵਾਲ ਸਾਹਿਬ ਬ੍ਰਾਂਚ: ਤਰਨ ਤਾਰਨ ਰੋਡ, ਨੇੜੇ ਗੁਰਦੁਆਰਾ ਬਾਉਲੀ ਸਾਹਿਬ। ਬ੍ਰਾਂਚ ਇੰਚਾਰਜ: ਬੀਬੀ ਸਤਵਿੰਦਰਜੀਤ ਕੌਰ ਟੈਲੀਫੋਨ : 01859-222758 (M) 97814-01170.

(ਹ) ਜਲੰਧਰ ਬ੍ਰਾਂਚ : ਮਕਸੂਦਪੁਰਾ, ਪੱਕੀ ਮੁਹੱਲਾ (ਇਨਕਮ ਟੈਕਸ ਦਫ਼ਤਰ ਦੇ ਪਿੱਛੇ)। ਬ੍ਰਾਂਚ ਇੰਚਾਰਜ : ਸ: ਸੰਤੋਖ ਸਿੰਘ ਫੋਨ : 0181-2238947, 97814-01165.

(ਕ) ਸੰਗਰੂਰ ਬ੍ਰਾਂਚ: ਧੂਰੀ ਰੋਡ 'ਤੇ, ਸੰਗਰੂਰ ਤੋਂ 3 ਕਿਲੋਮੀਟਰ ਦੂਰ; ਆ: ਪ੍ਰਸ਼ਾਸਕ: ਸ. ਤਰਲੋਚਨ ਸਿੰਘ ਚੀਮਾ, ਮੈਂਬਰ ਪਿੰਗਲਵਾੜਾ ਸੋਸਾਇਟੀ, (M) 9781401144, ਐਡੀਸ਼ਨਲ ਪ੍ਰਸ਼ਾਸਕ : ਸ. ਹਰਜੀਤ ਸਿੰਘ ਅਰੋੜਾ ਫੋਨ : 01672-324872, 221118 (M) 97814-01167.

(ਖ) ਪਲਸੌਰਾ (ਚੰਡੀਗੜ੍ਹ) ਬ੍ਰਾਂਚ: ਆਨਰੇਰੀ ਬ੍ਰਾਂਚ ਇੰਚਾਰਜ: ਬੀਬੀ ਕੁਲਜੀਤ ਕੌਰ, ਟੈਲੀਫੋਨ : 0172-2693850, 2697625 (M) 98140-79438.

(ਗ) ਲੁਧਿਆਣਾ ਦਫ਼ਤਰ ਪਿੰਗਲਵਾੜਾ : 84 ਸਾਊਥ ਮਾਡਲ ਗ੍ਰਾਮ, ਲੁਧਿਆਣਾ। ਟੈਲੀਫੋਨ 0161-2429309, (M) 97814-01166.